 ੧ਓ ਸਤਿਗੁਰ ਪ੍ਰਸਾਦਿ॥ 

# ਗੁਰਬਾਣੀ ਸ਼ੁੱਧ ਪਾਠ ਨਿਯਮਾਵਲੀ

ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥

ਦਸਮੇਸ਼ ਪ੍ਰਚਾਰ ਸਭਾ, ਸਹਾਰਨਪੁਰ ਦੀ ਛੇਵੀਂ ਭੇਂਟ

ਸੇਵਾ ਵੱਲੋਂ

**ਦਸ਼ਮੇਸ਼ ਪ੍ਰਚਾਰ ਸਭਾ**

224-ਨਿਊ ਆਵਾਸ ਵਿਕਾਸ, ਦਿੱਲੀ ਰੋਡ,

ਸਹਾਰਨਪੁਰ-247001 (ਯੂ.ਪੀ.)

ਭੇਟਾ ਰਹਿਤ



੧ੴ ਸਤਿਗੁਰ ਪ੍ਰਸਾਦਿ॥



# ਗੁਰਬਾਣੀ ਸ਼ੁੱਧ ਪਾਠ ਨਿਯਮਾਵਲੀ

ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥

ਦਸਮੇਸ਼ ਪ੍ਰਚਾਰ ਸਭਾ, ਸਹਾਰਨਪੁਰ ਦੀ ਛੇਵੀਂ ਭੇਂਟ


ਸੇਵਾ ਵੱਲੋਂ

**ਦਸ਼ਮੇਸ਼ ਪ੍ਰਚਾਰ ਸਭਾ**

224-ਨਿਊ ਆਵਾਸ ਵਿਕਾਸ, ਦਿੱਲੀ ਰੋਡ,

ਸਹਾਰਨਪੁਰ-247001 (ਯੂ.ਪੀ.)

ਭੇਟਾ ਰਹਿਤ

ਇਸ ਛੇਵੀਂ ਭੇਂਟ ਦੀ ਛਪਾਈ ਦੀ ਸੇਵਾ

ਸਰਦਾਰ ਨਵਨੀਤ ਸਿੰਘ ਜੀ ਬੱਗਾ

{✆:2646592 (O), 2643852 (R)}

ਬੱਗਾ ਮੋਟਰ ਸਟੋਰ, ਅੰਬਾਲਾ ਰੋਡ, ਸਹਾਰਨਪੁਰ

ਵੱਲੋਂ

ਆਪਣੇ ਸਤਿਕਾਰਯੋਗ ਪਿਤਾ ਗੁਰਪੁਰਵਾਸੀ ਸ. ਸਤਵੰਤ ਸਿੰਘ ਜੀ ਬੱਗਾ

ਅਤੇ ਪੂਜਨੀਯ ਮਾਤਾ ਜੀ ਗੁਰਪੁਰਵਾਸੀ ਸਰਦਾਰਨੀ ਮਹਿੰਦਰ ਕੌਰ ਜੀ

ਦੀ ਪਾਵਨ ਯਾਦ ਵਿੱਚ ਕਰਵਾਈ ਗਈ ਹੈ।

ਛਾਪ ਜਨਵਰੀ, ੨੦੦੪ ੧੦੦੦ ਕੇਵਲ

ਭੇਟਾ : ਇਸ ਨਿਯਮਾਵਲੀ ਨੂੰ ਆਪ ਪੜ੍ਹਨਾ, ਹੋਰਨਾਂ ਨੂੰ ਪੜ੍ਹਾਉਣਾ, ਵੀਚਾਰਨਾ ਤੇ ਪਾਠ ਦੀ ਵਰਤੋਂ ਵਿਚ ਲਿਆਉਣਾ, ਕੇਵਲ ਇਹੀ ਭੇਟਾ ਹੈ

*ਪ੍ਰਕਾਸ਼ਕ*

ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ

**Modern Graphics, Patel Nagar, SRE. (✆: 2641814, 9837385607)** ਤੋਂ ਕੰਪਯੂਟਰ ਟਾਈਪ ਸੈਟਿੰਗ ਕਰਵਾ ਕੇ ਐਮ.ਐਮ.ਸਪੀਡੋ ਪ੍ਰਿੰਟ, ਸਹਾਰਨਪੁਰ ਤੋਂ ਛਪਵਾਈ ਗਈ।

## ਹਾਰਦਿਕ ਧੰਨਵਾਦ

ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ "ਗੁਰਬਾਣੀ ਸ਼ੁੱਧ ਪਾਠ ਨਿਯਮਾਵਲੀ" ਦੇ ਰਚਣਹਾਰ ਸ. ਹਰਦਰਸ਼ਨ ਸਿੰਘ ਜੀ, ਨਿਵਾਸੀ ਮਾਡਲ ਟਾਊਨ ਐਕਸਟੈਂਸ਼ਨ ਲੁਧਿਆਣਾ ਅਤੇ ਇਸ ਪੁਸਤਕ ਦਾ ਖਰੜਾ ਲਿਖਣ ਤੇ ਸੋਧਣ ਵਿੱਚ ਹਰ ਤਰ੍ਹਾਂ ਪੂਰਾ ਸਹਿਯੋਗ ਦੇਣ ਵਾਲੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਨਿਰਮਲ ਨਗਰ, ਦੁਗਰੀ, ਲੁਧਿਆਣਾ ਫੋਨ : 0161-2501258 ਦੀ ਹਾਰਦਿਕ ਧੰਨਵਾਦੀ ਹੈ ਜਿਨ੍ਹਾਂ ਨੇ ਇਸ ਪੁਸਤਕ ਦੇ ਪੁਨਰ ਪ੍ਰਕਾਸ਼ਨ ਦੀ ਪ੍ਰਵਾਨਗੀ ਦਿੱਤੀ ਹੈ। ਇਸ ਪੁਸਤਕ ਵਿੱਚ ਗੁਰਬਾਣੀ ਦੇ ਸ਼ੁੱਧ ਪਾਠ ਤੇ ਉਚਾਰਣ ਸੰਬੰਧੀ ਪੰਜ ਮੁਖ ਨਿਯਮ ਉਦਾਹਰਣਾਂ ਸਹਿਤ ਦੱਸੇ ਗਏ ਹਨ। ਸਾਧਾਰਣ ਤੌਰ ਤੇ ਗੁਰਬਾਣੀ ਨਾਲ ਜੁੜੇ ਪ੍ਰਾਣੀ ਲਈ ਇਸ ਪੁਸਤਕ ਵਿੱਚ ਦੱਸੇ ਨਿਯਮ ਬਹੁਤ ਹੀ ਸਹਾਈ ਹੋ ਸਕਦੇ ਹਨ। ਪ੍ਰਿੰ. ਸਾਹਿਬ ਸਿੰਘ ਜੀ, ਡਾ. ਭਾਈ ਜੋਧ ਸਿੰਘ ਜੀ, ਪ੍ਰਿੰ: ਤੇਜਾ ਸਿੰਘ ਜੀ, ਡਾ. ਤਾਰਨ ਸਿੰਘ ਜੀ, ਭਾਈ ਜੋਗਿੰਦਰ ਸਿੰਘ ਜੀ ਤਲਵਾੜਾ ਤੇ ਹੋਰ ਸਿਰਕੱਢ ਗੁਰਸਿੱਖਾਂ ਨੇ ਇਸ ਪ੍ਰਥਾਇ ਵਿਸਤ੍ਰਿਤ ਕਾਰਜ ਕੀਤੇ ਹਨ। ਇਹ ਪੁਸਤਕ ਇਸੇ ਲੜੀ ਵਿੱਚ ਬੜੀ ਸਰਲ ਭਾਸ਼ਾ ਵਿੱਚ ਸਪਸ਼ਟ ਸੇਧ ਦਿੰਦੀ ਹੈ। ਆਸ ਹੈ, ਗੁਰਬਾਣੀ ਦੇ ਪ੍ਰੇਮੀ ਇਸ ਪੁਸਤਕ ਦਾ ਭਰਵਾਂ ਲਾਭ ਉਠਾਉਣਗੇ।

– ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ

## ਵਿਸ਼ੈ-ਸੂਚੀ



ਨੋਟ :- ਗੁਰਬਾਣੀ ਦੀ ਹਰ ਪੰਗਤੀ ਜਾਂ ਪੰਗਤੀਆਂ ਦੇ ਨਾਲ ਬਰੈਕਟ ਵਿੱਚ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਵਿੱਤਰ ਅੰਗ (ਪੰਨਾ ਨੰਬਰ) ਦਿੱਤਾ ਹੋਇਆ ਹੈ।

# ਮੁੱਖ ਬੰਦ

ੴ ਸਤਿਗੁਰ ਪ੍ਰਸਾਦਿ ॥

ਸਤਿਗੁਰ ਜੀ ਦੀ ਪਵਿਤਰ ਬਾਣੀ ਜੋ ਪੜ੍ਹਦੇਂ-ਸੁਣਦੇ ਹਨ, ਉਹ ਧੰਨ ਹਨ, ਲੇਕਿਨ ਉਸ ਤੋਂ ਵੀ ਉਹ ਧੰਨ-ਧੰਨ ਹਨ ਜੋ ਗੁਰਬਾਣੀ ਵਿੱਚ ਜਿਉਂਦੇ ਹਨ ਅਤੇ ਗੁਰ ਉਪਦੇਸ਼ ਨੂੰ ਕਮਾਉਂਦੇ ਜੀਵਨ ਜੁਗਤਿ ਬਣਾਉਂਦੇ ਹਨ।

ਜਿਨ੍ਹਾਂ ਦੇ ਚੰਗੇਰੇ ਭਾਗ ਹੁੰਦੇ ਹਨ, ਉਹ ਗੁਰਬਾਣੀ ਪੜ੍ਹਨ ਸੁਣਨ ਲਈ ਸਤਿਸੰਗ ਕਰਦੇ ਹਨ। ਸੱਚ ਜਾਣਨਾ ਉਨ੍ਹਾਂ ਦੇ ਭਾਗ ਜਾਗੇ ਹਨ। ਲੇਕਿਨ ਜੋ ਗੁਰਬਾਣੀ ਨੂੰ ਕਮਾਉਂਦੇ, ਗੁਰਬਾਣੀ ਦਾ ਹੀ ਰੂਪ ਹੋ ਜਾਂਦੇ ਹਨ ਉਹ ਦੂਸਰਿਆਂ ਦੇ ਭਾਗ ਵੀ ਜਗਾਉਣ ਲਗ ਪੈਂਦੇ ਹਨ।

ਸੱਚਾ ਸੰਗ ਉਹੀ ਹੈ ਜਿਸ ਸੰਗ ਵਿੱਚ ਨਾਮ ਜਪਿਆ ਜਾਵੇ, ਇਸ ਲਈ ਸੱਚੀ ਬੈਠਕ ਉਹੀ ਹੈ, ਜਿਥੇ ਹਰਿ ਜਸ ਗਾ ਕੇ ਬਿਰਤੀ ਜੋੜੀ ਜਾਵੇ ਅਤੇ ਗੁਰਬਾਣੀ ਵਿਚਾਰ ਕੇ ਗੁਰੂ ਦੀ ਸੋਚ ਅਨੁਸਾਰ ਜੀਵਨ ਜਾਚ ਸਿੱਖੀ ਜਾਵੇ।

**ਸਚੀ ਬੈਸਕ ਤਿਨ੍ਹਾ ਸੰਗਿ ਜਿਨ ਸੰਗਿ ਜਪੀਐ ਨਾਉ ॥** (੫੨੦)

ਸੰਸਾਰ ਵਿੱਚ ਅਨੇਕਾਂ ਮਨੁਖ ਆਉਂਦੇ ਹਨ, ਅਨੇਕਾਂ ਹੀ ਚਲੇ ਜਾਂਦੇ ਹਨ। ਲੇਕਿਨ ਵਡਿਆਈ ਉਨ੍ਹਾਂ ਨੂੰ ਹੀ ਮਿਲਦੀ ਹੈ, ਜਿਨ੍ਹਾਂ ਨੇ ਗੁਰੂ ਕੋਲ ਬਹਿਣਾ ਸਿਖ ਲਿਆ। ਗੁਰੂ ਕੋਲ ਬਹਿਣਾ ਹੈ, ਗੁਰੂ ਦੇ ਨਜ਼ਦੀਕ ਹੋਣਾ। ਗੁਰਬਾਣੀ ਨੂੰ ਵਿਚਾਰ ਕੇ ਗੁਰੂ ਦਾ ਹੁਕਮ ਮੰਨਣਾ।

**ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥** (੧੩੫)

ਮਨੁਖੀ ਖਿਆਲ ਹੀ ਮਨੁਖੀ ਜੀਵਨ ਦੀ ਪ੍ਰਧਾਨਤਾ ਕਰਦੇ ਹਨ। ਵਿਚਾਰਾਂ ਨੂੰ ਹੀ ਕਾਰਜ ਦਾ ਮੁਖੀ ਮੰਨਿਆ ਗਿਆ ਹੈ। ਸ਼ੁਭ ਖਿਆਲ ਚੰਗਾ ਅਤੇ ਅਸ਼ੁਭ ਵੀਚਾਰ ਮੰਦਾ ਬਣਾਉਂਦੇ ਹਨ।

ਜੋ ਵੀ ਸੰਸਾਰ ਵਿੱਚ ਆਇਆਂ, ਤੁਰ ਜਾਂਦਾ ਹੈ, ਕੋਈ ਵੀ ਥਿਰ ਨਹੀਂ। ਲੇਕਿਨ ਸਰੀਰ ਚਲੇ ਜਾਣ ਦੇ ਬਾਵਜੂਦ ਵੀ ਉੱਤਮ ਵਿਚਾਰ ਨਹੀਂ ਮਰਦੇ, ਬਲਕਿ ਸੰਸਾਰ ਨੂੰ ਰੋਸ਼ਨੀ ਦਿੰਦੇ ਹਨ।

ਸੱਚੇ ਅਤੇ ਸ਼ੁਭ ਵਿਚਾਰਾਂ ਦਾ ਖ਼ਜ਼ਾਨਾ ਹੈ "ਵਾਹਿਗੁਰੂ"। ਇਸ ਲਈ ਪਰਮਾਤਮਾ ਦੀ ਪਵਿੱਤਰ ਬਾਣੀ ਦੁਆਰਾ ਹੀ ਪਰਮੇਸ਼ਰ ਦੇ ਵਿਚਾਰਾਂ ਦਾ ਮਾਨਣਾ ਹੈ। ਇਹ ਵਿਚਾਰ ਗੁਰੂ ਰਾਹੀਂ ਭਾਵ ਸਤਿਗੁਰੂ ਜੀ ਦੇ ਸ਼ਬਦਾਂ ਰਾਹੀਂ ਅਗਵਾਈ ਕਰਦੇ ਹਨ। ਇਸ ਲਈ ਇਹਨਾਂ ਨੂੰ ਜਾਣਨ ਲਈ ਗੁਰਬਾਣੀ ਦਾ ਅਨੁਭਵ ਜ਼ਰੂਰੀ ਹੈ। ਅਨੁਭਵ ਲਈ ਗੁਰਬਾਣੀ

ਵਿਆਕਰਣ ਹੀ ਸਹਾਈ ਹੋ ਸਕਦੀ ਹੈ, ਕਿਉਂਕਿ ਲਗ ਮਾਤਰ ਕੰਨਾ, ਲਾਵਾਂ, ਦੁਲਾਵਾਂ, ਸਿਹਾਰੀ, ਬਿਹਾਰੀ, ਔਂਕੜ, ਦੁਲੈਂਕੜ, ਬਿੰਦੀ, ਟਿੱਪੀ, ਅੱਧਕ ਨੂੰ, ਸਮਝਣਾ ਜਰੂਰੀ ਹੈ। ਉਥੇ ਬਿਸਰਾਮ ਬਾਰੇ ਵੀ ਜਾਣਕਾਰੀ ਜ਼ਰੂਰੀ ਹੈ, ਤਾਂ ਕਿ ਸਹੀ ਅਰਥ ਵਿਚਾਰ ਕੇ ਜੀਵਨ ਦੀ ਜੁਗਤ ਬਣਾਈ ਜਾ ਸਕੇ।

ਬਹੁਤ ਖੁਸ਼ੀ ਹੋਈ ਹੈ, ਗੁਰਮੁਖ ਪਿਆਰੇ ਭਾਈ ਮਾਸਟਰ ਹਰਦਰਸ਼ਨ ਸਿੰਘ ਜੀ ਲੁਧਿਆਣਾ ਪਾਸੋਂ 'ਗੁਰਬਾਣੀ ਸ਼ੁੱਧ ਪਾਠ ਨਿਯਮਾਵਲੀ' ਦੀ ਪੁਸਤਕਾ ਤਿਆਰ ਕਰਵਾ ਕੇ ਸਤਿਗੁਰੂ ਜੀ ਨੇ ਇਸ ਕਾਰਜ ਦੀ ਸੇਵਾ ਲਈ ਹੈ। ਵਾਹਿਗੁਰੂ ਕਿਰਪਾ ਕਰੇ ਚੜ੍ਹਦੀ ਕਲਾ ਵਿੱਚ ਰਹਿਣ ਤਾਂ ਕਿ ਅਗਾਂਹ ਲਈ ਵੀ ਸੇਵਾ ਕਰਦੇ ਰਹਿਣ।

ਦਾਸਰਾ

ਭਾਈ ਸਾਹਿਬ ਭਾਈ ਜਸਬੀਰ ਸਿੰਘ ਜੀ ਖਾਲਸਾ ਖੰਨੇ ਵਾਲੇ।
ਗੁਰਦੁਆਰਾ ਗੁਰ-ਸ਼ਬਦ ਪ੍ਰਕਾਸ਼
ਅਕਾਲ ਆਸ਼ਰਮ, ਸੁਹਾਣਾ,
ਜ਼ਿਲ੍ਹਾ ਰੂਪ ਨਗਰ, ਪੰਜਾਬ (ਭਾਰਤ)



# ਗੁਰਬਾਣੀ ਕੀ ਹੈ?

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥** (੯੮੨)

ਅਜੋਕੇ ਸਮੇਂ ਵਿਚ ਮਨੁੱਖਾਂ ਵਿਚ ਆਮ ਤੌਰ ਤੇ ਕਲਹ ਕਲੇਸ਼, ਈਰਖਾ ਦਵੈਸ਼ ਆਦਿ ਵਿਕਾਰਾਂ ਦਾ ਆਮ ਵਰਤਾਰਾ ਹੈ। ਜਿਸ ਤੋਂ ਖਲਾਸੀ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਲਿਆਣਕਾਰੀ ਬਾਣੀ ਹੀ ਦੇ ਸਕਦੀ ਹੈ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਾਡੇ ਇਸ਼ਟ ਗੁਰੂ ਜੀ ਹਨ। ਜਿਹੜਾ ਕੋਈ ਬਾਣੀ ਰੂਪੀ ਅੰਮ੍ਰਿਤ ਨੂੰ ਪੀਂਦਾ ਹੈ, ਗੁਰੂ ਸਾਹਿਬ ਉਸਦਾ, ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਕਰ ਦਿੰਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਦੋਂ ਪਰਚਾਰ ਹਿਤ ਜੰਗਲਾਂ ਵਿਚੋਂ ਦੀ ਵਿਚਰਦੇ ਸਨ ਤਾਂ ਜਨਮ ਸਾਖੀ ਅਨੁਸਾਰ, ਗੁਰੂ ਮਹਾਰਾਜ ਜੀ ਕਿਸੇ ਰੁੱਖ ਥੱਲੇ ਬੈਠ ਜਾਂਦੇ ਤੇ ਬਚਨ ਕਰਦੇ "ਮਰਦਾਨਿਆਂ ! ਰਬਾਬ ਵਜਾ, ਬਾਣੀ ਆਈ ਹੈ।" ਗੁਰੂ ਅਰਜਨ ਦੇਵ ਜੀ ਦੇ ਬਚਨਾਂ ਅਨੁਸਾਰ :-

**ਧੁਰ ਕੀ ਬਾਣੀ ਆਈ ॥**
**ਤਿਨਿ ਸਗਲੀ ਚਿੰਤ ਮਿਟਾਈ ॥**
**ਦਇਆਲ ਪੁਰਖ ਮਿਹਰਵਾਨਾ ॥**
**ਹਰਿ ਨਾਨਕ ਸਾਚੁ ਵਖਾਨਾ ॥** (੬੨੮)

ਯਥਾ :- ਗੁਰੂ ਨਾਨਕ ਦੇਵ ਜੀ ਦੇ ਕਥਨ ਅਨੁਸਾਰ :-

**ਜੈਸੀ ਮੈ ਆਵੈ ਖਸਮ ਕੀ ਬਾਣੀ**
**ਤੈਸੜਾ ਕਰੀ ਗਿਆਨੁ ਵੇ ਲਾਲੋ ॥** (੭੨੨)

ਗੁਰੂ ਮਹਾਰਾਜ ਜੀ ਸਪਸ਼ਟ ਫੁਰਮਾ ਰਹੇ ਹਨ ਕਿ ਇਹ ਮੇਰੀ ਬਾਣੀ ਨਹੀਂ ਹੈ। ਇਹ (ਖਸਮ) ਵਾਹਿਗੁਰੂ ਅਕਾਲ ਪੁਰਖ ਦੀ ਬਾਣੀ ਹੈ।

ਸੂਹੀ ਰਾਗ ਵਿੱਚ ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਵੀ ਇਸੇ ਭਾਵ ਦੀ ਪ੍ਰੋੜ੍ਹਤਾ ਕਰਦੇ ਹੋਏ ਫੁਰਮਾਉਂਦੇ ਹਨ :-

**ਹਉ ਆਪਹੁ ਬੋਲਿ ਨ ਜਾਣਦਾ**
**ਮੈ ਕਹਿਆ ਸਭੁ ਹੁਕਮਾਉ ਜੀਉ॥** (੭੬੩)

ਗੁਰੂ ਨਾਨਕ ਦੇਵ ਜੀ ਦੀ ਜੋਤ ਦੇ ਦਸਵੇਂ ਸਰੂਪ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ :-

**ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ**
**ਮੈ ਨ ਕਹਯੋ ਸਭ ਤੋਹਿ ਬਖਾਨਯੋ ॥**(ਸ੍ਵੈਯਾ ਸ੍ਰੀ ਰਹਿਰਾਸ ਸਾਹਿਬ)

ਪਵਿੱਤਰ ਬਾਣੀ ਸ੍ਰੀ ਸੁਖਮਨੀ ਸਾਹਿਬ ਵਿੱਚ ਵੀ ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਇਸੇ ਕਥਨ ਦੀ ਪੁਸ਼ਟੀ ਕਰਦੇ ਹੋਏ ਬਚਨ ਕਰਦੇ ਹਨ :-

**ਬੇਸੁਮਾਰ ਅਥਾਹ ਅਗਨਤ ਅਤੋਲੈ ॥**
**ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥** (੨੯੨)

ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਸਾਨੂੰ ਸੰਸਾਰੀ ਜੀਵਾਂ ਨੂੰ ਬਾਣੀ ਦੀ ਸਤਯਤਾ ਤੇ ਕਰਤੇ ਪੁਰਖ ਦੀ ਬਾਣੀ ਬਾਰੇ ਇਉਂ ਦ੍ਰਿੜ੍ਹ ਕਰਾਉਂਦੇ ਹਨ :-

(੧) **ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ**
**ਹਰਿ ਕਰਤਾ ਆਪਿ ਮੁਹਹੁ ਕਢਾਏ॥** (੩੦੮)

(੨) **ਅਗਮ ਅਗੋਚਰੁ ਸਚੁ ਸਾਹਿਬੁ ਮੇਰਾ ॥**
**ਨਾਨਕੁ ਬੋਲੈ ਬੋਲਾਇਆ ਤੇਰਾ ॥** (੭੪੩)

ਸਤਿਗੁਰੂ ਜੀ ਦੀ ਬਾਣੀ ਅੰਮ੍ਰਿਤ ਰੂਪ ਹੈ ਅਤੇ ਜਿਹੜਾ ਇਸ ਪਵਿੱਤਰ ਬਾਣੀ ਨੂੰ ਪ੍ਰੇਮ, ਭਾਵਨਾ ਤੇ ਸ਼ਰਧਾ ਸਹਿਤ ਪੜ੍ਹਦਾ ਤੇ ਸੁਣਦਾ ਹੈ, ਉਹ ਪਰਮ ਗਤੀ ਨੂੰ ਪ੍ਰਾਪਤ ਹੁੰਦਾ ਹੈ।

**ਯਥਾ :-** **ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥**
**ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ ॥** (੧੦੩)

ਤਥਾ :- **ਅੰਮ੍ਰਿਤ ਬਚਨ ਸਾਧ ਕੀ ਬਾਣੀ**
**ਜੋ ਜੋ ਜਪੈ ਤਿਸ ਕੀ ਗਤਿ ਹੋਵੈ**
**ਹਰਿ ਹਰਿ ਨਾਮੁ ਨਿਤ ਰਸਨ ਬਖਾਨੀ ॥** (੭੪੪)

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਬਿਹਾਗੜਾ ਰਾਗ ਵਿੱਚ ਇਕ ਹੋਰ ਫੁਰਮਾਨ ਹੈ :

**ਸੁਣਿ ਵਡਭਾਗੀਆ ਹਰਿ ਅੰਮ੍ਰਿਤ ਬਾਣੀ ਰਾਮ ॥** (੫੪੫)

ਗੁਰੂ ਰਾਮਦਾਸ ਜੀ ਮਹਾਰਾਜ ਫੁਰਮਾਉਂਦੇ ਹਨ :-

**ਅੰਮ੍ਰਿਤ ਬਾਣੀ ਤਤੁ ਹੈ ਗੁਰਮੁਖਿ ਵਸੈ ਮਨਿ ਆਇ ॥** (੧੪੨੪)

ਧੰਨ ਸ੍ਰੀ ਗੁਰੂ ਅਮਰਦਾਸ ਜੀ ਨੇ ਤਾਂ ਹੱਦ ਹੀ ਕਰ ਦਿੱਤੀ ਹੈ।

**ਯਥਾ :-** **ਵਾਹੁ ਵਾਹੁ ਬਾਣੀ ਨਿਰੰਕਾਰ ਹੈ**
**ਤਿਸੁ ਜੇਵਡੁ ਅਵਰੁ ਨ ਕੋਇ ॥** (੫੧੫)

ਉਪ੍ਰੋਕਤ ਗੁਰਬਾਣੀ ਦੀਆਂ ਪੰਗਤੀਆਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਬਾਣੀ ਹੀ ਸਤਿਗੁਰੂ ਹੈ ਤੇ ਬਾਣੀ ਨਿਰੰਕਾਰ ਵੀ ਹੈ। ਇਸ ਲਈ ਸਾਡੇ ਪਾਪੀ ਜੀਵਾਂ ਦੀ ਕਲਿਆਣ ਵਾਸਤੇ, ਸਾਡੇ ਗੁਰੂ ਪਿਤਾ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਾਨੂੰ ਗੁਰਬਾਣੀ ਗੁਰੂ ਦੇ ਲੜ ਲਾਇਆ ਤੇ ਦੇਹਧਾਰੀ ਗੁਰੂ ਦਾ ਸਿਲਸਿਲਾ ਮੂਲੋਂ ਹੀ ਖਤਮ ਕਰ ਦਿੱਤਾ। ਹੁਣ ਇਹ ਸਿੱਧ ਹੋ ਗਿਆ ਹੈ ਕਿ ਸਭ ਕੁਝ ਗੁਰੂ ਤੇ ਪਰਮੇਸਰ ਆਪ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ। ਸਾਡਾ ਮਨੁੱਖਾ ਦੇਹੀ ਦਾ ਪਰਯੋਜਨ ਅਕਾਲ ਪੁਰਖ ਨਾਲ

ਇਕ-ਮਿਕ ਹੋਕੇ ਅਭੇਦ ਹੋਣ ਦਾ ਹੈ।

**ਯਥਾ :-** **ਭਈ ਪਰਾਪਤਿ ਮਾਨੁਖ ਦੇਹੁਰੀਆ ॥**

**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥** (੧੨)

ਇਸ ਲਈ ਗੁਰਬਾਣੀ ਵਿੱਚ ਗੁਰੂ ਮਹਾਰਾਜ ਜੀ ਸਾਨੂੰ ਸੋਝੀ ਬਖਸ਼ਦੇ ਹਨ ਕਿ ਬਾਣੀ ਕਿਵੇਂ ਉਚਾਰਨੀ ਜਾਂ ਪੜ੍ਹਨੀ ਚਾਹੀਦੀ ਹੈ।

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰ ॥**

**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥** (੫੯੪)

**ਯਥਾ :-** **ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ ॥**

**ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥** (੧੪੨੨)

ਗੁਰਬਾਣੀ ਨੂੰ ਕੇਵਲ ਪੁਸਤਕ ਵਾਂਗ ਪੜ੍ਹਨ ਦਾ ਜਾਂ ਪਾਠ ਸੰਪੂਰਨ ਕਰਨ ਦਾ ਹੀ ਮਤਲਬ ਨਹੀਂ ਹੈ। ਬਲਕਿ ਜਦੋਂ ਵੀ ਗੁਰਬਾਣੀ ਦਾ ਪਾਠ ਕਰਨਾ ਹੈ ਤਾਂ ਪਿਆਰ ਤੇ ਵੀਚਾਰ ਸਹਿਤ, ਸ਼ੁੱਧਤਾ ਦਾ ਵਿਸ਼ੇਸ਼ ਧਿਆਨ ਰਖ ਕੇ ਕਰਨਾ ਚਾਹੀਦਾ ਹੈ। ਕੇਵਲ ਤੋਤੇ-ਰਟ ਵਾਂਗ ਫਟਾ-ਫਟ ਫਰਜ਼ ਪੂਰਾ ਕਰਨ ਵਾਲੀ ਸ਼ਰਤ ਨਹੀਂ ਨਿਭਾਉਣੀ ਚਾਹੀਦੀ।

ਕੁਝ ਕੁ ਅਸਥਾਨਾਂ ਤੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਇੱਕੋ ਅਸਥਾਨ ਤੇ, ਇੱਕੋ ਹਾਲ ਵਿੱਚ, ਇੱਕ ਤੋਂ ਵੱਧ ਸਰੂਪਾਂ ਦਾ ਪ੍ਰਕਾਸ਼ ਕੀਤਾ ਜਾਂਦਾ ਹੈ ਤੇ ਕਿਤਨੇ ਕੁ ਅਖੰਡ ਪਾਠ ਸਾਹਿਬ ਇੱਕੋ ਕਮਰੇ ਜਾਂ ਹਾਲ ਵਿੱਚ, ਇੱਕੋ ਸਮੇਂ ਅਰੰਭ ਕੀਤੇ ਜਾਂਦੇ ਹਨ। ਇਹ ਹੋਰ ਵਧਦੀ-ਵਧਦੀ ੧੦੧ ਸਰੂਪਾਂ ਦਾ ਪ੍ਰਕਾਸ਼ ਤੇ ੧੦੧ ਅਖੰਡ ਪਾਠਾਂ ਦੀ ਇੱਕੋ ਸਮੇਂ ਇੱਕੋ ਹਾਲ ਵਿਚ ਮਰਯਾਦਾ ਚਲਾ ਦਿੱਤੀ ਗਈ ਹੈ ਜਦ ਕਿ ਧੰਨ ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ :-

**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥** (੬੪੬)

ਇਸ ਕਥਨ ਦੀ ਪ੍ਰੋੜ੍ਹਤਾ ਲਈ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ, ਚਾਹੇ ਬਾਣੀ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤੀ ਹੈ ਪਰ ਆਪਣੇ ਨਾਉਂ ਦੀ ਥਾਂ ਮੋਹਰ 'ਨਾਨਕ' ਦੀ ਹੀ ਲਾਈ ਹੈ। ਜਿਹਾ ਕਿ 'ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ' ਦੀ ਵਾਰ ਤੋਂ ਸਪੱਸ਼ਟ ਹੈ।

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥** (੯੬੬)

ਜਦ ਤਕ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇਹ ਸਰੂਪ ਵਿੱਚ ਰਹੇ ਤਾਂ ਉਹਨਾਂ ਦੇ ਅਨਿੰਨ ਸੇਵਕ ਭਾਈ ਲਹਿਣਾ ਜੀ ਸੇਵਕ ਸਰੂਪ ਵਿਚ ਹੀ ਰਹੇ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਨਿਰੰਕਾਰੀ ਜੋਤਿ, ਭਾਈ ਲਹਿਣਾ ਜੀ ਵਿੱਚ ਪ੍ਰਵੇਸ਼ ਕਰ ਦਿੱਤੀ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਅਨੁਸਾਰ :-

ਯਥਾ :- ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ ॥
ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ ॥
ਲਖਿ ਨ ਕੋਈ ਸਕਈ ਆਚਰਜੇ ਆਚਰਜ ਦਿਖਾਇਆ ॥
ਕਾਇਆ ਪਲਟਿ ਸਰੂਪ ਬਣਾਇਆ ॥

(ਵਾਰ ੧ ਪਉੜੀ ੪੫ ਭਾਈ ਗੁਰਦਾਸ ਜੀ)

ਇਸੇ ਤਰ੍ਹਾਂ, ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਨਿਰੰਕਾਰੀ ਜੋਤਿ ਬਾਬਾ ਅਮਰਦਾਸ ਜੀ ਵਿੱਚ ਪ੍ਰਵੇਸ਼ ਕੀਤੀ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਨਮਸਕਾਰ ਕੀਤੀ।

ਯਥਾ :- ਲਹਿਣੇ ਪਾਈ ਨਾਨਕੋਂ ਦੇਣੀ ਅਮਰਦਾਸਿ ਘਰਿ ਆਈ ॥
ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਤਿ ਇਲਾਹੀ ॥

(ਵਾਰ ੧ ਪਉੜੀ ੪੬ ਭਾਈ ਗੁਰਦਾਸ ਜੀ)

ਤਥਾ :- ਨਾਨਕਿ ਨਾਮੁ ਨਿਰੰਜਨ ਜਾਨ੍ਯਉ
ਕੀਨੀ ਭਗਤਿ ਪ੍ਰੇਮ ਲਿਵ ਲਾਈ ॥
ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ
ਤਿਨਿ ਸਬਦ ਸੁਰਤਿ ਕੀਨੀ ਵਰਖਾਈ ॥
ਗੁਰ ਅਮਰਦਾਸ ਕੀ ਅਕਥ ਕਥਾ ਹੈ
ਇਕ ਜੀਹ ਕਛੁ ਕਹੀ ਨ ਜਾਈ ॥
ਸੋਢੀ ਸ੍ਰਿਸ੍ਟਿ ਸਕਲ ਤਾਰਨ ਕਉ
ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥ (੧੪੦੬)

ਇਸੇ ਤਰ੍ਹਾਂ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਜਗਤ ਤਾਰਨ ਵਾਸਤੇ ਗੁਰੂ ਜੋਤਿ, ਗੁਰੂ ਅਰਜੁਨ ਦੇਵ ਜੀ ਮਹਾਰਾਜ ਵਿੱਚ ਪ੍ਰਵੇਸ਼ ਕਰ ਦਿੱਤੀ।

ਯਥਾ :- ਰਾਮਦਾਸਿ ਗੁਰੂ ਜਗ ਤਾਰਨ ਕਉ
ਗੁਰ ਜੋਤਿ ਅਰਜੁਨ ਮਾਹਿ ਧਰੀ ॥ (੧੪੦੯)

ਗੁਰਬਾਣੀ ਦੇ ਸਬੰਧ ਵਿੱਚ ਹੋਰ ਫੁਰਮਾਨ :-

ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥ (੫੧੫)

ਨਿਰੰਕਾਰ ਤਾਂ ਕੇਵਲ ਤੇ ਕੇਵਲ ਇਕ ਹੀ ਹੈ। ਫਿਰ ਅਸੀਂ ੧੧, ੨੧, ੫੧, ੧੦੧ ਨਿਰੰਕਾਰ ਕਿਵੇਂ ਇਕੱਠੇ ਪ੍ਰਕਾਸ਼ ਕਰ ਦਿੱਤੇ, ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਅਵੱਗਿਆ ਹੈ।

ਉਪ੍ਰੋਕਤ ਪ੍ਰਮਾਣਾ ਤੋਂ ਇਹ ਨਿਰਨਾਇਕ ਤੌਰ ਤੇ ਸਿੱਧ ਹੁੰਦਾ ਹੈ ਕਿ ਇਕ ਸਮੇਂ ਕੇਵਲ ਇੱਕ ਹੀ ਗੁਰੂ ਸਰੂਪ ਹੋਏ, ਦੋ ਇਕੱਠੇ ਨਹੀਂ। ਸੋ ਇਕ ਕਮਰੇ ਵਿੱਚ ਹਾਜ਼ਰ-ਨਾਜ਼ਰ ਸਤਿਗੁਰੂ ਦੇ ਕੇਵਲ ਇੱਕ ਹੀ ਸਰੂਪ ਦਾ ਪ੍ਰਕਾਸ਼ ਹੋਣਾ ਚਾਹੀਦਾ ਹੈ।

ਉਦਾਹਰਣ ਵਜੋਂ ਗੁਰਦੁਆਰਾ ਸੀਸ ਗੰਜ ਸਾਹਿਬ ਦਿੱਲੀ ਦੇ ਹਾਲ ਦੀ ਉਪਰਲੀ ਗੈਲਰੀ ਵਿੱਚ, ਵਖਰੇ-ਵਖਰੇ ਕੈਬਿਨ ਬਣਾ ਕੇ ਕਿਤਨੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਹੁੰਦੇ ਰਹਿੰਦੇ ਹਨ। ਜੋ ਕਿ ਸਹੀ ਗੁਰਮਤਿ ਮਰਯਾਦਾ ਹੈ।

ਗੁਰਬਾਣੀ ਦਾ ਪਾਠ ਕਰਨਾ, ਗੁਰੂ ਸਾਹਿਬ ਨਾਲ ਪ੍ਰਤੱਖ ਗੱਲਾਂ ਕਰਨ ਦੇ ਸਮਾਨ ਹੈ। ਸੰਸਾਰ ਭਰ ਵਿੱਚ ਕੋਈ ਵੀ ਵਿਅਕਤੀ, ਕਿਸੇ ਨਾਲ ਵੀ ਗੱਲਾਂ, ਹੇਕਾਂ ਲਾ ਕੇ ਨਹੀਂ ਕਰਦਾ। ਇਸੇ ਤਰ੍ਹਾਂ ਪਾਠ ਕਰਦਿਆਂ ਵੀ ਹੇਕਾਂ ਦੀ ਵਰਤੋਂ ਨਹੀਂ ਕਰਨੀ ਚਾਹੀਦੀ। ਬਲਕਿ ਪਾਠ ਇਸ ਤਰ੍ਹਾਂ ਕੀਤਾ ਜਾਵੇ, ਜਿਵੇਂ ਗੁਰੂ ਸਾਹਿਬ ਜੀ ਦੀ ਹਜ਼ੂਰੀ ਵਿੱਚ ਬੈਠ ਕੇ, ਗੁਰੂ ਸਾਹਿਬ ਨਾਲ ਜਾਂ ਸੰਬੋਧਕ ਨਾਲ ਗੱਲਾਂ ਕਰ ਰਹੇ ਹਾਂ। ਇਸ ਵੀਚਾਰ ਦੀ ਪ੍ਰੋੜ੍ਹਤਾ ਲਿਖ ਕੇ ਨਹੀਂ ਦੱਸੀ ਜਾ ਸਕਦੀ ਪ੍ਰੰਤੂ ਇਸ ਭਾਵ ਨੂੰ ਦਾਸਰਿਆਂ ਨਾਲ ਮਿਲ ਬੈਠ ਕੇ ਵੀਚਾਰ ਕਰਨ ਨਾਲ ਗੱਲਾਂ ਵਰਗੇ ਪਾਠ ਦੀ ਸੋਝੀ ਪ੍ਰਾਪਤ ਕੀਤੀ ਜਾ ਸਕਦੀ ਹੈ ਅਤੇ ਸਹੀ ਅਨੰਦ ਵਿੱਚ ਲਿਵ ਲੀਨ ਹੋਇਆ ਜਾ ਸਕਦਾ ਹੈ।

## ਪਹਿਲਾ ਨਿਯਮ - ਸ਼ੁੱਧ ਉਚਾਰਨ

ਜਦੋਂ ਗੁਰਬਾਣੀ ਦਾ ਪਾਠ ਸ਼ੁੱਧ ਨਹੀਂ ਕੀਤਾ ਜਾਂਦਾ ਤਦ ਕਈ ਵਾਰੀ ਅਰਥ ਦਾ ਅਨਰਥ ਹੋ ਜਾਂਦਾ ਹੈ। ਉਦਾਹਰਣ ਵਜੋਂ ਕੁਝ ਕੁ ਸ਼ਬਦਾਂ ਦੇ ਸ਼ੁੱਧ ਤੇ ਅਸ਼ੁੱਧ ਵੇਰਵੇ ਹੇਠ ਲਿਖੇ ਅਨੁਸਾਰ ਹਨ :-

### ਪਾਹੁਨ - ਪਾਹਨੁ

ਪਾਹਨੁ ਦਾ ਉਚਾਰਨ, ਪਾਠ ਕਰਨ ਵਾਲੇ ਕਈਆਂ ਪ੍ਰਾਣੀਆਂ ਪਾਸੋਂ 'ਪਾਹਨ' ਕਰਦੇ ਸੁਣਿਆ ਹੈ ਜਿਸ ਕਰਕੇ ਪੰਗਤੀ ਦੇ ਅਰਥ ਦਾ ਅਨਰਥ ਹੋ ਜਾਂਦਾ ਹੈ। 'ਪਾਹੁਨ' ਦਾ ਅਰਥ ਹੈ ਪ੍ਰਾਹੁਣਾ।

**ਯਥਾ :-ਬਰਸੈ ਮੇਘੁ ਸਖੀ ਘਰਿ ਪਾਹੁਨ ਆਏ ॥** (੧੨੬੬)

'ਪਾਹਨੁ' ਗੁਰਬਾਣੀ ਵਿੱਚ 'ਪੱਥਰ' ਵਾਸਤੇ ਵਰਤਿਆ ਗਿਆ ਹੈ।

ਕਬੀਰ ਜੀ ਦਾ ਫੁਰਮਾਨ ਹੈ ਕਿ ਸੰਸਾਰ ਪਾਹਨੁ 'ਪੱਥਰ' ਦੇ ਬੁੱਤਾਂ ਨੂੰ ਹੀ ਪਰਮੇਸਰ ਸਮਝ ਕੇ ਪੂਜਾ ਕਰੀ ਜਾ ਰਿਹਾ ਹੈ।

**ਤਥਾ :- ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰ ॥** (੧੩੭੧)

ਗਲਤ ਉਚਾਰਨ ਕਰਕੇ ਅਸੀਂ ਕਿੱਡੀ ਵੱਡੀ ਭੁੱਲ ਕਰ ਕੇ ਪਾਪ ਦੇ ਭਾਗੀ ਬਣ ਜਾਂਦੇ ਹਾਂ। ਸਹੀ ਉਚਾਰਨ ਲਈ 'ਹਾਹੇ' ਦੀ ਔਂਕੜ ਧਿਆਨ ਨਾਲ ਉਚਾਰਨੀ ਜ਼ਰੂਰੀ ਹੈ।

### ਸਿਮਰਤ - ਸਿੰਮ੍ਰਿਤ

**ਸਿਮਰਤ :-** ਸਿਮਰਤ ਦਾ ਭਾਵ ਅਰਥ 'ਸਿਮਰਨ' ਤੋਂ ਹੈ।

**ਯਥਾ :-** ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥ (੨੬੨)

ਭਾਵ ਪ੍ਰਭੂ ਦਾ ਸਿਮਰਨ ਕਰਨ ਨਾਲ ਕੋਈ ਬਿਘਨ ਨਹੀਂ ਲਗਦਾ।

ਤਥਾ :-ਸਿਮਰਤ ਸਿਮਰਤ ਪ੍ਰਭ ਕਾ ਨਾਉ ॥

ਸਗਲ ਰੋਗ ਕਾ ਬਿਨਸਿਆ ਥਾਉ ॥ (੧੯੧)

ਇਸ ਦਾ ਭਾਵ ਹੈ ਕਿ ਪ੍ਰਭੂ ਦਾ ਸਿਮਰਨ ਕਰਨ ਨਾਲ ਸਾਰੇ ਰੋਗਾਂ ਦਾ ਨਾਸ ਹੋ ਜਾਂਦਾ ਹੈ।

ਸਿੰਮ੍ਰਿਤ :- ਇਹ ਸ਼ਬਦ ਹਿੰਦੂ ਧਰਮ ਦੇ ਗ੍ਰੰਥਾਂ ਨਾਲ ਸਬੰਧਤ ਹੈ।

ਜਿਵੇਂ :- ਚਾਰ ਵੇਦ, ਛੇ ਸ਼ਾਸਤਰ, ਅਠਾਰਾਂ ਪੁਰਾਣ ਹਨ, 'ਸਿੰਮ੍ਰਿਤ' ਸਤਾਈ (੨੭) ਸਿੰਮ੍ਰਿਤੀਆਂ ਪੁਸਤਕਾਂ ਨਾਲ ਸਬੰਧ ਰਖਦਾ ਹੈ।

ਯਥਾ :-ਸਿੰਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ ॥

(ਸਵੈਯਾ ਪਾਤਸ਼ਾਹੀ ੧੦ ਸ੍ਰੀ ਰਹਿਰਾਸ ਸਾਹਿਬ)

ਤਥਾ :-ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥

ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥ (੭੬੧)

'ਸਿੰਮ੍ਰਿਤਿ' ਜਾਂ 'ਸਿਮ੍ਰਿਤਿ' ਦਾ ਸਹੀ ਉਚਾਰਨ 'ਸਿਮਰਿਤ' ਹੈ।

## ਬਗੁਲ

ਇਸ ਸ਼ਬਦ ਦਾ ਪਾਠ ਆਮ ਕਰ ਕੇ ਬਗਲ ਕੀਤਾ ਜਾਂਦਾ ਹੈ। ਬਗਲ ਸ਼ਬਦ ਆਮ ਤੌਰ ਤੇ ਮੋਢੇ ਦੇ ਥੱਲੇ (ਕੱਛ) ਵਾਸਤੇ ਵਰਤਿਆ ਜਾਂਦਾ ਹੈ। ਕੱਛ ਨੂੰ ਦੂਜੇ ਸ਼ਬਦਾਂ ਵਿੱਚ ਬਗਲ ਕਿਹਾ ਜਾਂਦਾ ਹੈ।

ਬਗੁਲ :- ਬਗੁਲ ਸ਼ਬਦ ਗੁਰਬਾਣੀ ਵਿੱਚ ਬਗਲੇ ਪਰਥਾਏ ਵਰਤਿਆ ਗਿਆ ਹੈ।

ਯਥਾ :-ਮਨਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ

ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ ॥ (੬੮੭)

ਤਥਾ :-ਪੜਿ ਪੁਸਤਕ ਸੰਧਿਆ ਬਾਦੰ ॥

ਸਿਲ ਪੂਜਸਿ ਬਗੁਲ ਸਮਾਧੰ ॥ (੪੭੦)

ਉਪ੍ਰੋਕਤ ਦੋਨਾਂ ਉਦਾਹਰਣਾ ਵਿੱਚ ਬਗੁਲ ਸ਼ਬਦ (ਗੱਗੇ ਨੂੰ ਔਂਕੜ ਲਾ ਕੇ) ਬਗੁਲੇ ਵਾਸਤੇ ਵਰਤਿਆ ਸਪਸ਼ਟ ਹੈ। ਅਸੀਂ ਆਮ ਕਰ ਕੇ ਇਸ ਸ਼ਬਦ ਦਾ ਉਚਾਰਨ ਬਗਲ ਕਰਦੇ ਹਾਂ ਜੋ ਗ਼ਲਤ-ਅਸ਼ੁੱਧ ਹੈ।

## ਬਿਰਖ - ਬ੍ਰਿਖ

ਬਿਰਖ ਸ਼ਬਦ ਪੰਜਾਬੀ ਭਾਸ਼ਾ ਤੇ ਗੁਰਬਾਣੀ ਵਿੱਚ ਵੀ ਰੁੱਖ, ਬਿਰਛ ਜਾਂ ਦ੍ਰਖਤ ਵਾਸਤੇ ਵਰਤਿਆ ਜਾਂਦਾ ਹੈ।

ਜਿਵੇਂ :-ਬਿਰਖੈ ਹੇਠਿ ਸਭਿ ਜੰਤ ਇਕਠੇ ॥

ਇਕਿ ਤਤੇ ਇਕਿ ਬੋਲਨਿ ਮਿਠੇ ॥ (੧੦੧੯)

ਬ੍ਰਿਖ :- ਇਸ ਸ਼ਬਦ ਦਾ ਉਚਾਰਨ ਆਮ ਕਰ ਕੇ 'ਬਿਰਖ' ਹੀ ਕਰਦੇ ਹਨ, ਜੋ

ਗ਼ਲਤ ਹੈ। ਜਦਕਿ ਇਸ ਦਾ ਸਹੀ ਉਚਾਰਨ (ਸਿਹਾਰੀ ਰਾਰੇ ਨੂੰ ਲਾ ਕੇ) ਬਰਿਖ ਹੈ ਜਿਸ ਦਾ ਅਰਥ ਹੈ 'ਬੈਲ'।

**ਯਥਾ :-ਕਈ ਜਨਮ ਪੰਖੀ ਸਰਪ ਹੋਇਓ ॥**

**ਕਈ ਜਨਮ ਹੈਵਰ ਬ੍ਰਿਖ ਜੋਇਓ ॥** (੧੭੬)

ਇਸ ਉਪ੍ਰੋਕਤ ਪੰਗਤੀ ਤੋਂ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਭਾਵ ਹੈ ਕਿ ਇਹ ਜੀਵ ਅਨੇਕਾਂ ਜੂਨੀਆਂ ਭਟਕ-ਭਟਕ ਕੇ ਪੰਛੀ, ਸਰਪ (ਸੱਪ) ਹੈਵਰ (ਘੋੜੇ) ਬ੍ਰਿਖ (ਬਲਦ/ਬੈਲ) ਬਣ ਚੁੱਕਾ ਹੈ। ਹੈਵਰ, ਬ੍ਰਿਖ ਦੇ ਨਾਲ 'ਜੋਇਓ' ਸ਼ਬਦ ਆਇਆ ਹੈ। ਜੋਇਓ ਦਾ ਅਰਥ ਹੈ ਜੋਤਣਾ। ਘੋੜਾ ਜਾਂ ਬੈਲ ਜੋੜੇ ਜਾਂ ਜੋਤੇ ਜਾਂਦੇ ਹਨ ਪਰ ਬਿਰਖ (ਰੁੱਖ) ਕਦੇ ਜੋਤਿਆ ਨਹੀਂ ਜਾਂਦਾ।

ਉਦਾਹਰਨ ਵਜੋਂ ਫਰਕ ਦਰਸਾਉਣ ਲਈ ਹੋਰ ਸ਼ਬਦ :-

**ਅੰਮਰਤ - ਅੰਮ੍ਰਿਤ ਕਿਰਪਾ - ਕ੍ਰਿਪਾ ਬਿਰਥਾ - ਬ੍ਰਿਥਾ**

ਪੈਰ (ਚਰਨਾਂ) ਵਿੱਚ ਰਾਰੇ ਵਾਲੇ ਇਹਨਾਂ ਸ਼ਬਦਾਂ ਦਾ ਉਚਾਰਨ ਰਾਰੇ ਨੂੰ ਸਿਹਾਰੀ ਲਾ ਕੇ ਕਰਨਾ ਚਾਹੀਦਾ ਹੈ। ਅਸੀਂ ਆਮ ਕਰ ਕੇ ਉਚਾਰਨ ਵਾਲੇ ( ਿ ) ਸਿਹਾਰੀ ( ਰ ) ਰਾਰੇ ਨੂੰ ਨਹੀਂ ਲਾਉਂਦੇ ਜੋ ਸਾਡੀ ਭੁੱਲ ਹੈ। ਅੰਮ੍ਰਿਤ ਦਾ ਉਚਾਰਨ ੯੯% ਅੰਮਰਤ ਕੀਤਾ ਜਾਂਦਾ ਹੈ ਜੋ ਲਿਖਿਤ ਅਨੁਸਾਰ ਅਸ਼ੁੱਧ ਹੈ।

## ਕੁਚਿਲ

**ਕੁਚਿਲ ਕਠੋਰ ਕਪਟ ਕਾਮੀ ॥**

**ਜਿਉ ਜਾਨਹਿ ਤਿਉ ਤਾਰਿ ਸੁਆਮੀ ॥** (੧੩੦੧)

'ਕੁਚਿਲ' ਸ਼ਬਦ ਦਾ ਉਚਾਰਨ ਆਮ ਕਰਕੇ ਅਸੀਂ ਕੁਚਲ (ਚੱਚੇ ਅੱਖਰ ਨੂੰ ਸਿਹਾਰੀ ਲਾਉਣ ਤੋਂ ਬਗੈਰ) ਕਰਦੇ ਹਾਂ। ਕੁਚਲ ਦਾ ਅਰਥ, ਕਿਸੇ ਨੂੰ ਗੱਡੀ ਤੋਂ ਕੁਚਲ ਦੇਣ ਤੋਂ ਹੈ। ਕੁਚਿਲ ਦਾ ਅਰਥ ਹੈ, ਮੈਲਾ ਜਾਂ ਕੁਚੀਲ। ਕੁਚਿਲ ਸ਼ਬਦ ਨੂੰ ਕੁਚਲ ਉਚਾਰ ਕੇ ਅਰਥਾ ਵਿੱਚ ਦਿਨ ਤੇ ਰਾਤ ਜਿੰਨਾ ਫਰਕ ਪੈ ਜਾਂਦਾ ਹੈ। ਪੰਗਤੀ ਦਾ ਅਰਥ ਹੈ:- ਮੈ ਮੈਲਾ, ਪੱਥਰ ਦਿਲ ਵਾਲਾ, ਕਪਟੀ ਤੇ ਕਾਮੀ ਹਾਂ। ਹੇ ਸਵਾਮੀ ਜੀ ! ਮੈਨੂੰ ਜਿਵੇਂ ਜਾਣੋ, ਤਾਰ ਲਵੋ। ਇਸੇ ਤਰ੍ਹਾਂ :- ਪਿੰਗੁਲ, ਚਤੁਰ, ਅੰਧੁਲੇ ਆਦਿ ਸ਼ਬਦਾਂ ਨੂੰ ਪਿੰਗਲ, ਚਤਰ, ਅੰਧਲੇ ਪੜ੍ਹਨਾ ਅਸ਼ੁੱਧ ਹੈ।

ਨੋਟ : ਕਿਸੇ ਵੀ ਸ਼ਬਦ ਦੇ ਵਿਚਲੇ ਅੱਖਰਾਂ ਨੂੰ ਲੱਗੀਆਂ ਮਾਤਰਾਂ ਜ਼ਰੂਰ ਉਚਾਰਨੀਆਂ ਹਨ। ਜਿਵੇਂ : ਠਾਕੁਰ, ਅਸੁਲੂ, ਮਾਣਿਕ, ਨਾਹਿਨ, ਅੰਜੁਲੀ ਆਦਿ।

## ਮਿਲੀਜੈ

**ਮਨ ਮੇਰੇ ਹਰਿ ਕੇ ਚਰਨ ਰਵੀਜੈ ॥**

**ਦਰਸ ਪਿਆਸ ਮੇਰੋ ਮਨੁ ਮੋਹਿਓ ਹਰਿ ਪੰਖ ਲਗਾਇ ਮਿਲੀਜੈ॥** (੧੨੬੯)

'ਮਿਲੀਜੈ' ਤੋਂ ਗੁਰੂ ਭਾਵ, ਨਾਮ ਰੂਪੀ ਪੰਖ ਲਗਾ ਕੇ, ਪ੍ਰਭੂ ਨੂੰ 'ਮਿਲਣ' ਤੋਂ ਹੈ। ਪਰ ਬੇਧਿਆਨੇ ਹੋ ਕੇ ਮਲੀਜੈ (ਅਸ਼ੁਧ) ਉਚਾਰਨ ਕਰ ਕੇ ਅਸੀਂ 'ਮਿਲਣ' ਦਾ ਭਾਵ ਦਰਸਾ ਦਿੰਦੇ ਹਾਂ।

## ਮਨਮੁਖਿ - ਮਨਿਮੁਖਿ (ਮਨਿ ਮੁਖਿ)

ਮਨਮੁਖਿ ਤੋਂ ਭਾਵ ਹੈ, ਮਨ ਦੇ ਕਹੇ ਅਨੁਸਾਰ ਚੱਲਣ ਵਾਲ ਮਨੁੱਖ।

**ਯਥਾ :-ਮਨਮੁਖਿ ਆਵੈ ਮਨਮੁਖਿ ਜਾਵੈ ॥**

**ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥**

**ਜਿਤਨੇ ਨਰਕ ਸੇ ਮਨਮੁਖਿ ਭੋਗੈ ॥**

**ਗੁਰਮੁਖਿ ਲੇਪੁ ਨ ਮਾਸਾ ਹੇ ॥** (੧੦੭੩)

ਦੂਜੇ ਮਨਿਮੁਖਿ ਦਾ ਪਾਠ ਮਨਿ, ਮੁਖਿ ਦੋ ਸ਼ਬਦ ਕਰ ਕੇ ਕਰਨਾ ਹੈ।

'ਮਨਿ' ਭਾਵ 'ਮਨ ਵਿਚ' ਤੇ 'ਮੁਖਿ' ਦਾ ਅਰਥ 'ਮੁਖ ਵਿਚ' ਹੈ।

**ਯਥਾ :-ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥**

**ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ ॥** (੧੪੭)

ਹੇ ਵਾਹਿਗੁਰੂ ਜੀ ! ਜਿਸ ਜੀਵ ਨੂੰ ਤੁਸੀਂ ਚੇਤੇ ਨਹੀਂ ਆਉਂਦੇ, ਉਸ ਦੇ ਮਨ ਵਿੱਚ ਤੇ ਮੁਖ ਵਿਚ ਇਹ ਸਾਰੀਆਂ ਜ਼ਹਿਰਾਂ ਵਸਦੀਆਂ ਹਨ।

## ਜਿਹ - ਜਹ ਤਿਹ - ਤਹ

**ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥**

**ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥** (੧੪੨੮)

'ਜਿਹ' ਦਾ ਅਰਥ 'ਜਿਸ' ਤੇ 'ਤਿਹ' ਦਾ ਅਰਥ 'ਉਸ' ਹੁੰਦਾ ਹੈ। ਜਿਸ ਹਿਰਦੇ ਵਿੱਚ ਵਾਹਿਗੁਰੂ ਦਾ ਨਾਮ ਹੈ, ਉਹ ਵਿਅਕਤੀ ਮੁਕਤ ਹੈ। ਉਸ ਵਿਅਕਤੀ ਤੇ ਹਰੀ ਵਿੱਚ ਕੋਈ ਅੰਤਰ ਨਹੀਂ, ਬਿਲਕੁਲ ਸੱਚ ਹੈ।

ਅਸੀਂ ਅਨਜਾਣਪੁਣੇ ਵਿੱਚ ਜਾਂ ਬੇਧਿਆਨੇ ਹੋ ਕੇ 'ਜਿਹ' ਤੇ 'ਤਿਹਿ' ਦਾ ਉਚਾਰਨ 'ਜਹ' ਤੇ 'ਤਹ' ਕਰਦੇ ਹਾਂ। ਇਸ ਨਾਲ ਅਰਥਾਂ ਵਿੱਚ ਬਹੁਤ ਫਰਕ ਪੈ ਜਾਂਦਾ ਹੈ। 'ਜਹ' ਦਾ ਅਰਥ ਹੈ 'ਜਿੱਥੇ' ਤੇ 'ਤਹ' ਦਾ ਅਰਥ ਹੈ 'ਉੱਥੇ'।

**ਯਥਾ :- ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥** (੬੭੭)

ਹੇ ਵਾਹਿਗੁਰੂ ਜੀ ! ਜਿੱਥੇ-ਜਿੱਥੇ ਮੈਂ ਵੇਖਦਾ ਹਾਂ, ਉੱਥੇ ਤੁਸੀਂ ਵਿਆਪਕ (ਮੌਜੂਦ) ਹੋ।

## ਗਾਵਾਏ - ਗਵਾਏ

**ਆਪਿ ਜਪਾਏ ਜਪੈ ਸੋ ਨਾਉ ॥**

**ਆਪਿ ਗਾਵਾਏ ਸੁ ਹਰਿ ਗੁਨ ਗਾਉ ॥** (੨੭੦)

ਇਥੇ ਦੂਜੀ ਪੰਗਤੀ ਵਿੱਚ 'ਗਾਵਾਏ' ਦਾ ਉਚਾਰਨ ਆਮ ਕਰ ਕੇ ਗਵਾਏ (ਗੱਗੇ ਨੂੰ ਕੰਨੇ ਬਗੈਰ) ਕੀਤਾ ਜਾਂਦਾ ਹੈ, ਜਿਸ ਨਾਲ ਅਰਥ ਦਾ ਬਹੁਤ ਹੀ ਜ਼ਿਆਦਾ ਫਰਕ ਪੈ ਜਾਂਦਾ ਹੈ। ਉਪ੍ਰੋਕਤ ਪੰਗਤੀਆਂ ਦਾ ਅਰਥ ਇਉਂ ਹੈ :- ਜਿਸ ਪਾਸੋਂ ਵਾਹਿਗੁਰੂ ਜੀ ਆਪ ਆਪਣਾ ਨਾਉਂ ਜਪਾਉਂਦੇ ਹਨ, ਉਹੀ ਨਾਮ ਜਪ ਸਕਦਾ ਹੈ ਤੇ ਜਿਸ ਕੋਲੋਂ ਆਪ ਵਾਹਿਗੁਰੂ ਜੀ ਅਪਣੇ ਗੁਣ ਗਵਾਉਂਦੇ ਹਨ, ਉਹੀ ਹਰੀ ਦੇ ਗੁਣ ਗਾਉਂਦਾ ਹੈ। ਪਰ ਅਸੀਂ 'ਗਵਾਏ' ਪਾਠ ਕਰ ਕੇ ਇਉਂ ਅਰਥਾਂ ਦਾ ਫਰਕ ਪਾ ਦਿੰਦੇ ਹਾਂ ਕਿ ਜਿਹੜਾ ਅਪਣਾ ਆਪ ਗਵਾਉਂਦਾ ਭਾਵ ਆਪਣੀ ਹਉਮੈ ਮਿਟਾਉਂਦਾ ਹੈ, ਉਹੀ ਹਰੀ ਦੇ ਗੁਣ ਗਾ ਸਕਦਾ ਹੈ ਜੋ ਬਿਲਕੁਲ ਗਲਤ ਹੈ।

## ਗਾਵਾਵਹਿ - ਗਵਾਵਹਿ

**ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥** (੪੬੯)

ਸਤਿਗੁਰੂ ਜੀ ਦਾ ਇਸ ਪੰਗਤੀ ਦਾ ਭਾਵ ਇਹ ਹੈ ਕਿ ਧਰਮੀ ਲੋਕ ਧਰਮ ਦਾ ਕਰਮ ਸਮਝ ਕੇ, ਭਜਨ ਜਾਂ ਕੀਰਤਨ ਜਾਂ ਬਾਣੀ ਦਾ ਪਾਠ ਕਰਵਾਉਂਦੇ ਹਨ ਤੇ ਮੁਕਤੀ ਦਾ ਦੁਆਰਾ ਮੰਗਦੇ ਹਨ। ਪਰ ਅਸੀਂ 'ਗਾਵਾਵਹਿ' ਦੀ ਬਜਾਏ, 'ਗਵਾਵਹਿ' ਪਾਠ ਕਰ ਕੇ ਸਹੀ ਅਰਥਾਂ ਨੂੰ ਅਸ਼ੁੱਧ ਕਰ ਦਿੰਦੇ ਹਾਂ ਕਿ ਧਰਮੀ ਧਰਮ ਦਾ ਕਰਮ ਸਮਝ ਕੇ ਪਾਠ ਜਾਂ ਕੀਰਤਨ ਕਰਵਾ ਕੇ ਅਜਾਈਂ (ਐਵੇਂ-ਫਜ਼ੂਲ) ਗਵਾ ਲੈਂਦੇ ਹਨ। ਪ੍ਰੰਤੂ ਜਦੋਂ ਆਪਣੇ ਆਪ ਨੂੰ ਧਰਮੀ ਅਖਵਾਉਣ ਵਾਲੇ ਧਰਮ ਦੇ ਕੰਮ (ਕਰਮ ਕਾਂਡ) ਕਰ ਕੇ ਨਾਲ ਮੁਕਤੀ ਦੀ ਮੰਗ ਕਰਦੇ ਹਨ ਤਾਂ ਇਹ ਸੌਦੇ ਬਾਜ਼ੀ ਗੁਰਮਤਿ ਵਿਚ ਕਦੇ ਵੀ ਪਰਵਾਨ ਨਹੀਂ। ਸਿਖ ਧਰਮ ਦੇ ਸਿਧਾਂਤ ਅਨੁਸਾਰ ਪਾਠ ਅਤੇ ਕੀਰਤਨ ਆਦਿ ਕਰਨਾ, ਸੁਣਨਾ, ਸਮਝਣਾ ਅਤੇ ਜੀਵਨ ਦੇ ਵਰਤੋਂ ਵਿਹਾਰ ਵਿੱਚ ਲਿਆਉਣਾ ਹੈ। ਯਥਾ ਗੁਰਵਾਕ ਹੈ :-

**"ਜੇ ਕੋ ਖਾਵੈ ਜੇ ਕੋ ਭੁੰਚੈ ਤਿਸੁ ਕਾ ਹੋਇ ਉਧਾਰੋ ॥"** (੧੪੨੯) ਪਰਸ਼ਾਦਾ ਕੋਈ ਹੋਰ ਛਕੇ ਤੇ ਭੁੱਖ ਮੇਰੀ ਮਿਟ ਜਾਵੇ, ਇਹ ਬਿਲਕੁਲ ਸੰਭਵ ਨਹੀਂ ਹੈ।

## ਪਉਦੀਈ - ਸੰਤੋਖੀਈ

**ਥਾਉ ਨਾ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥** (੪੬੪)

**ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ ॥** (੪੬੬)

'ਸ੍ਰੀ ਆਸਾ ਦੀ ਵਾਰ' ਦੀਆਂ ਉਪ੍ਰੋਕਤ ਤੁਕਾਂ ਵਿੱਚ 'ਪਉਦੀਈ' 'ਸੰਤੋਖੀਈ' ਦੋਨਾਂ ਸ਼ਬਦਾਂ ਦੀ 'ਦੱਦੇ ਬਿਹਾਰੀ' ਤੇ 'ਖੱਖੇ ਬਿਹਾਰੀ' ਸਪਸ਼ਟ ਕਰ ਕੇ ਨਹੀਂ ਉਚਾਰੀ ਜਾਂਦੀ। ਦੋਨਾਂ ਸ਼ਬਦਾਂ ਦਾ ਸਹੀ ਉਚਾਰਨ (ਪਉਂਦੀ+ਈਂ) ਅਤੇ (ਸੰਤੋਖੀ+ਈਂ) ਹੈ।

## ਪਇਆਲੇ

**ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥** (੬)

'ਪਇਆਲੇ' ਸ਼ਬਦ ਦਾ ਉਚਾਰਨ ਆਮ ਕਰਕੇ 'ਪਿਆਲੇ' ਕੀਤਾ ਜਾਂਦਾ ਹੈ ਜੋ ਕਿ ਬਿਲਕੁਲ ਅਸ਼ੁੱਧ ਹੈ। ਪਿਆਲਾ ਤਾਂ ਦੁੱਧ ਜਾਂ ਚਾਹ ਪਾ ਕੇ ਪੀਣ ਵਾਲੇ ਬਰਤਨ ਜਾਂ ਕੱਪ ਦਾ ਨਾਉਂ ਹੈ। ਜਦ ਕਿ ਪਇਆਲੇ ਦਾ ਅਰਥ ਹੈ 'ਪਾਤਾਲ' ਜਾਂ 'ਪਤਾਲ'। ਇਸ ਦਾ ਸਹੀ ਉਚਾਰਨ ਈੜੀ ਨੂੰ ਸਿਹਾਰੀ ਬੋਲ ਕੇ ਸਪਸ਼ਟ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ 'ਦਇਆਲ' ਦਾ ਉਚਾਰਨ 'ਦਿਆਲ' ਕਰਨਾ ਅਸ਼ੁੱਧ ਹੈ।

## ਪ੍ਰਤਿਪਾਲ - ਪ੍ਰਤਿਪਾਲਕ - ਪ੍ਰਤਿਪਾਲਹੁ

ਇਹਨਾਂ ਸ਼ਬਦਾਂ ਦਾ ਉਚਾਰਨ ਕੋਈ ਵਿਰਲਾ ਹੀ ਸ਼ੁੱਧ ਕਰਦਾ ਹੈ ਜਿਸ ਕਿਸੇ ਨੇ ਵਿਦਵਾਨ ਤੋਂ ਸੰਥਿਆ ਲੈ ਕੇ, ਪਾਠ ਕਰਨਾ ਸਿੱਖਿਆ ਹੈ। ਨਹੀਂ ਤਾਂ ਸਾਰੇ ਹੀ ਪਿਰਤਪਾਲ - ਪਰਿਤਪਾਲ, ਪਿਰਤਪਾਲਕ - ਪਰਿਤਪਾਲਕ, ਪਿਰਤਪਾਲਹੁ ਜਾਂ ਪਰਿਤਪਾਲਹੁ ਕਰਦੇ ਹਨ, ਜੋ ਅਸ਼ੁੱਧ ਹੈ। ਗਹੁ ਨਾਲ ਵੀਚਾਰ ਕੇ ਦੇਖੀਏ ਤਾਂ ਸਿਹਾਰੀ ਤੱਤੇ ਨੂੰ ਲੱਗੀ ਹੈ, ਜਿਸ ਦਾ ਉਚਾਰਨ 'ਪਿਰਤ' ਜਾਂ 'ਪਰਿਤ' ਦੀ ਬਜਾਏ 'ਪ੍ਰਤਿ' ਕਰਨਾ ਚਾਹੀਦਾ ਹੈ।

## ਧੀਰੀਜੈ

ਇਹ ਸ਼ਬਦ ਆਮ ਕਰਕੇ 'ਧੀਰੀਜੈ' ਦੀ ਬਜਾਏ 'ਧਰੀਜੈ' ਪੜ੍ਹਿਆ ਜਾਂਦਾ ਹੈ। 'ਧਰੀਜੈ' ਦਾ ਅਰਥ 'ਧਰਨਾ' ਜਾਂ ਰਖਣਾ ਹੈ ਤੇ 'ਧੀਰੀਜੈ' ਦਾ ਅਰਥ 'ਧੀਰਜ' ਧਰਨਾ ਜਾਂ ਰੱਖਣਾ ਹੈ।

**ਯਥਾ :-ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ**

**ਇਕੁ ਤਿਲੁ ਭੀ ਨਾ ਧੀਰੀਜੈ** ॥ (੭੦੩)

ਉਚਾਰਨ ਸਹੀ ਹੋਵੇ ਤਾਂ ਬਹੁਤੀ ਵਾਰ ਅਰਥ ਵੀ ਆਪਣੇ ਆਪ ਸਪਸ਼ਟ ਹੋ ਜਾਂਦੇ ਹਨ। ਉਪ੍ਰੋਕਤ ਪੰਗਤੀ ਦਾ ਅਰਥ :- ਸਾਡੀਆਂ ਅੱਖਾਂ ਅਪਣੇ ਪਤੀ ਦੇ ਰੰਗ ਵਿੱਚ ਰੰਗੀਆਂ ਗਈਆਂ ਹਨ ਤੇ ਇਨ੍ਹਾਂ ਨੂੰ ਦਰਸ਼ਨਾ ਬਗੈਰ ਇਕ ਤਿਲ ਮਾਤ੍ਰ ਵੀ ਧੀਰਜ ਨਹੀਂ ਆਉਂਦਾ।

## ਅਗਹੁ (ਅ+ਗਹੁ) - ਅਗਹੁ

**ਅਗਹੁ ਗਹਿਓ ਨਹੀ ਜਾਇ**

**ਪੂਰਿ ਸ੍ਰਬ ਰਹਿਓ ਸਮਾਏ** ॥ (੧੩੮੬)

ਇਸ ਪੰਗਤੀ ਵਿੱਚ 'ਅਗਹੁ' ਉਚਾਰਨ ਕਰਨਾ ਅਸ਼ੁੱਧ ਹੈ। ਕਿਉਂਕਿ ਅਗਹੁ ਦਾ ਅਰਥ ਪਹਿਲਾਂ ਜਾਂ ਪਹਿਲੋਂ ਤੋਂ ਹੈ। ਇਸ ਲਈ ਇਸ ਪੰਗਤੀ ਵਿੱਚ ਸ਼ੁੱਧ ਪਾਠ 'ਅ+ਗਹੁ' ਹੈ। ਜਿਸ ਦਾ ਭਾਵ ਹੈ ਕਿ ਵਾਹਿਗੁਰੂ ਕਿਸੇ ਦੀ ਪਕੜ ਵਿੱਚ ਨਹੀਂ ਆਉਂਦਾ ਚਾਹੇ ਸਾਰਿਆਂ ਵਿੱਚ ਸਮਾਇਆ ਹੋਇਆ ਹੈ।

**ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ** ॥ (੧੫੬)

ਉਪ੍ਰੋਕਤ ਪੰਗਤੀ ਦਾ ਭਾਵ 'ਅਗਹੁੰ' ਤੇ 'ਪਿਛਹੁੰ' ਦੇਖਣ ਤੋਂ ਹੈ, ਪਰ ਤੇਰੇ

(ਵਾਹਿਗੁਰੂ) ਤੋਂ ਕਿਵੇਂ ਛੁਪਾ ਸਕਦਾ ਹੈ। ਇੱਥੇ ਅਰਥ ਅਪਣੇ ਆਪ ਸਪਸ਼ਟ ਹਨ।

## ਅਮਰ – ਅਮਰੁ (ਅ+ਮਰੁ)

ਪਹਿਲੇ 'ਅਮਰ' ਦਾ ਅਰਥ 'ਹੁਕਮ' ਹੈ।

**ਜਿਵੇਂ :- ਅਸੰਖ ਅਮਰ ਕਰਿ ਜਾਹਿ ਜੋਰ ॥** (੪)

ਦੂਜੇ 'ਅਮਰੁ' ਦਾ ਉਚਾਰਨ ਅਰਥਾਂ ਅਨੁਸਾਰ 'ਅ+ਮਰੁ' ਭਾਵ ਮੌਤ ਤੋਂ ਰਹਿਤ ਹੈ (ਸਦੀਵ ਜੀਵਤ)।

ਜਿਵੇਂ :- **ਅੰਮ੍ਰਿਤ ਪੀਵੈ ਅਮਰੁ ਸੋ ਹੋਇ ॥** (੬॥੧੮॥ਪੰਨਾ ੨੮੭)

**ਪੀ ਅੰਮ੍ਰਿਤ ਆਘਾਨਿਆ ਗੁਰਿ ਅਮਰੁ ਕਰਾਇਆ ॥** (੮੦੮)

ਅਰਥਾਂ ਦੀ ਵੀਚਾਰ ਕਰ ਕੇ ਹੀ ਸਹੀ ਉਚਾਰਨ ਕਰਨਾ ਚਾਹੀਦਾ ਹੈ।

## ਜਉ – ਜੋ

**ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ ॥** (੫੩੬)

ਇਸ ਪੰਗਤੀ ਦਾ ਪਾਠ ਜਾਂ ਕੀਰਤਨ ਕਰਦਿਆਂ 'ਜਉ' ਦਾ ਉਚਾਰਨ 'ਜੋ' ਕਰਦੇ ਸੁਣਿਆ ਹੈ। 'ਜਉ' ਦਾ ਅਰਥ ਹੈ 'ਜੇਕਰ' ਤੇ 'ਜੋ' ਦਾ ਅਰਥ 'ਜਿਹੜਾ' ਹੈ। ਇਸ ਲਈ ਉਚਾਰਨ ਧਿਆਨ ਨਾਲ ਸ਼ੁੱਧ ਕਰਨਾ ਚਾਹੀਦਾ ਹੈ। 'ਜੋ' ਤਾਂ ਹੇਠ ਲਿਖੀਆਂ ਤੁਕਾਂ ਵਿਚ ਹੈ :-

**ਯਥਾ :- ਜੋ ਜਾਨੈ ਤਿਸੁ ਸਦਾ ਸੁਖੁ ਹੋਇ ॥** (੨੯੪)

**ਤਥਾ :- ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ ॥**

(ਸ੍ਰੀ ਸੁਖਮਨੀ ਸਾਹਿਬ ਸਲੋਕ ੧੩ ਪੰਨਾ ੨੭੯)

## ਕਰਿਯੈ, ਸੰਘਰਿਯੈ, ਉਬਰਿਯੈ, ਨਿਵਰਿਯੈ

ਇਹਨਾਂ ਸਾਰੇ ਸ਼ਬਦਾਂ ਦਾ ਉਚਾਰਨ 'ਰੀਐ' ਕਰਨਾ ਸ਼ੁੱਧ ਹੈ। ਕਿਉਂਕਿ ਅਖੀਰ ਤੇ ਯ (ਯਯਾ) ਅੱਖਰ ਨੂੰ ਦੁਲਾਵਾਂ ਲੱਗੀਆਂ ਹਨ। ਜੇ ਕਰ 'ਯੈ' ਦੀ ਜਗ੍ਹਾ 'ਐ' ਐੜੇ ਨੂੰ ਦੁਲਾਵਾਂ ਲੱਗੀਆਂ ਹੁੰਦੀਆਂ ਤਾਂ ਪਾਠ 'ਰਿਐ' ਕਰਨਾ ਹੀ ਸ਼ੁੱਧ ਸੀ।

ਉਪ੍ਰੋਕਤ ਲਿਖੇ ਸ਼ਬਦਾਂ ਵਰਗੇ ਹੋਰ ਸ਼ਬਦਾਂ ਦਾ ਉਚਾਰਨ ਕਰੀਐ, ਸੰਘਰੀਐ, ਉਬਰੀਐ, ਨਿਵਰੀਐ ਵਾਂਗ ਹੀ ਕਰਨਾ ਹੈ।

## ਿ (ਸਿਹਾਰੀ) ੀ (ਬਿਹਾਰੀ) ਦਾ ਉਚਾਰਨ

### ਪਲਿਆ – ਪਲੀਆਂ

**ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ॥** (੧੩੮੦)

ਭਗਤ ਫਰੀਦ ਜੀ ਦੀ ਉਪ੍ਰੋਕਤ ਪੰਗਤੀ ਵਿੱਚ 'ਪਲਿਆ' ਤੇ 'ਪਲੀਆਂ' ਦੋ ਸ਼ਬਦ ਆਏ ਹਨ। 'ਪਲਿਆ' ਲੱਲੇ ਨੂੰ ਸਿਹਾਰੀ ਵਾਲੇ ਦਾ ਵਿਸ਼ੇਸ਼ਣ, ਪੁਲਿੰਗ, ਇਕ ਵਚਨ ਹੈ। 'ਪਲੀਆਂ' ਲੱਲੇ ਨੂੰ ਬਿਹਾਰੀ ਵਾਲਾ ਸ਼ਬਦ ਬਹੁਵਚਨ, ਇਸਤਰੀ ਲਿੰਗ ਦਰਸਾਉਂਦਾ ਹੈ।

## ਨਿਮਾਣਿਆ - ਨਿਮਾਣੀਆ

**ਹਰਿ ਜੀਉ ਨਿਮਾਣਿਆ ਤੂ ਮਾਣੁ ॥** (੬੨੪)

**ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥** (੧੩੮੩)

ਉਪ੍ਰੋਕਤ ਪਹਿਲੀ ਪੰਗਤੀ ਵਿੱਚ ਸ੍ਰੀ ਗੁਰੂ ਅਰਜੁਨ ਦੇਵ ਜੀ ਨੇ ਹਰਿ ਜੀਉ (ਵਾਹਿਗੁਰੂ) ਨੂੰ ਨਿਮਾਣਿਆਂ ਦਾ ਮਾਣ ਦਸਿਆ ਹੈ। 'ਨਿਮਾਣਿਆ' ਪੁਲਿੰਗ, ਬਹੁਵਚਨ ਦਾ ਲਖਾਇਕ ਹੈ। ਦੂਜੀ ਪੰਗਤੀ ਵਿੱਚ ਭਗਤ ਫਰੀਦ ਜੀ ਨੇ ਨਿਮਾਣੀਆਂ ਦੇਹਾਂ ਦਾ ਕਬਰਾਂ ਵਿੱਚ ਪੈ ਜਾਣਾ ਦਰਸਾਇਆ ਹੈ। ਇਥੇ 'ਨਿਮਾਣੀਆਂ' ਸ਼ਬਦ ਇਸਤਰੀ ਲਿੰਗ, ਬਹੁਵਚਨ ਦਾ ਬੋਧਕ ਹੈ।

## ਭਇਆ - ਭਈਆ

ਯਥਾ :- **ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥** (੯੧੭)

ਤਥਾ :- **ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥** (੬੫੪)

ਉਪ੍ਰੋਕਤ ਪੰਗਤੀਆਂ ਵਿੱਚ 'ਭਇਆ' ਦਾ ਅਰਥ ਹੈ 'ਪ੍ਰਾਪਤ ਹੋ ਗਿਆ' ਤੇ 'ਭਈਆ' ਦਾ ਅਰਥ ਹੈ 'ਭਾਈ' ਜਾਂ 'ਭਰਾ'। ਉਚਾਰਨ ਸਿਹਾਰੀ ਬਿਹਾਰੀ ਅਨੁਸਾਰ ਸਪਸ਼ਟ ਕਰ ਕੇ ਕੀਤਾ ਜਾਣਾ ਚਾਹੀਦਾ ਹੈ।

## ੁ (ਔਂਕੜ) ੂ (ਦੁਲੈਂਕੜ) ਦਾ ਉਚਾਰਨ

## ਉਚਰਹਿ - ਊਚਰਹਿ

**ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਨੇ ॥** (੩੨੦)

**ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ ॥**

(ਆਸਾ ਦੀ ਵਾਰ ਪੰਨਾ ੪੭੩)

ਇਥੇ 'ਉਚਰਹਿ' ਤੇ 'ਊਚਰਹਿ' ਦੋਨੋ ਸ਼ਬਦਾਂ ਵਿੱਚ ਔਂਕੜ ਤੇ ਦੁਲੈਂਕੜ ਦੀਆਂ ਧੁਨੀਆਂ ਉਚਾਰਨ ਵਿੱਚ ਫਰਕ ਸਪਸ਼ਟ ਹੈ।

'ਊਚਰਹਿ' ਦਾ ਉਚਾਰਨ 'ਉਚਰਹਿ' ਆਮ ਸੁਣਨ ਵਿੱਚ ਆਇਆ ਹੈ, ਜੋ ਕਿ ਅਸ਼ੁੱਧ ਹੈ।

ਇਸੇ ਤਰ੍ਹਾਂ :- **ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥**

(ਸ੍ਰੀ ਅਨੰਦ ਸਾਹਿਬ ਪੰਨਾ ੯੨੦)

'ਸਤਿਗੁਰੂ' ਦਾ ਉਚਾਰਨ 'ਸਤਿਗੁਰ' ਕਰਦਿਆਂ ਬਹੁਤ ਵਾਰੀ ਸੁਣੀਦਾ ਹੈ ਜੋ ਠੀਕ ਨਹੀਂ ਹੈ। ਦੁਲੈਂਕੜ ਦੀ ਧੁਨੀ ਵੀਚਾਰ ਕਰ ਕੇ ਧਿਆਨ ਨਾਲ ਸ਼ੁੱਧ ਉਚਾਰਨੀ ਚਾਹੀਦੀ ਹੈ।

## ੇ (ਲਾਂ) - ੈ (ਦੁਲਾਵਾਂ) ਦਾ ਉਚਾਰਨ

ਇਹ ਗਲ ਆਮ ਵੇਖਣ ਵਿੱਚ ਆਈ ਹੈ ਕਿ ਬਹੁਤੇ ਪ੍ਰੇਮੀ ਦੁਲਾਵਾਂ ਦਾ ਉਚਾਰਨ ਲਾਂ ਵਾਂਗ ਕਰਦੇ ਹਨ।

ਜਿਵੇਂ :- 'ਪੂਰੈ ਨੂੰ 'ਪੂਰੇ', 'ਮੇਰੈ' ਨੂੰ 'ਮੇਰੇ' ਤੇ 'ਤੇਰੈ' ਨੂੰ 'ਤੇਰੇ' ਪਾਠ ਕੀਤਾ ਜਾਂਦਾ ਹੈ, ਜੋ ਕਿ ਸਰਾਸਰ ਗਲਤ ਹੈ ਤੇ ਅਰਥ ਵਿੱਚ ਬਹੁਤ ਫਰਕ ਪੈ ਜਾਂਦਾ ਹੈ।

**ਯਥਾ :- ਗੁਰਿ ਪੂਰੈ ਮੇਰੀ ਰਾਖਿ ਲਈ ॥** (੮੨੩)

'ਪੂਰੈ' ਸ਼ਬਦ ਦੀ ਦੂਜੀ ਲਾਂ ਗੁਰੂ ਮਹਾਰਾਜ ਨੇ (ਨੇ) ਲਈ ਵਰਤੀ ਹੈ। ਜਿਸ ਦਾ ਭਾਵ ਹੈ, ਪੂਰੇ ਗੁਰੂ ਨੇ ਮੇਰੀ ਪੈਜ ਰੱਖ ਲਈ ਹੈ।

**ਤਥਾ :- ਸਾਜਨਾ ਸੰਤ ਆਉ ਮੇਰੈ ॥** (੧੩੦੧)

'ਮੇਰੈ' ਦਾ ਭਾਵ (ਮੇਰੇ ਘਰ ਵਿੱਚ) ਆਉ। ਜੇਕਰ ਗਲਤ ਉਚਾਰਨ 'ਮੇਰੇ' ਅਨੁਸਾਰ ਪਾਠ ਕਰੀਏ ਤਾਂ ਅਰਥ ਇਉਂ ਬਣਦੇ ਹਨ :- ਮੇਰੇ ਸਜਣ ਸੰਤੋ ਆਉ। ਇਉਂ ਕਰ ਕੇ ਪੰਗਤੀ ਦਾ ਅਰਥ ਅਧੂਰਾ ਰਹਿ ਗਿਆ।

ਇਸੇ ਤਰ੍ਹਾਂ :- **ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥** (੯੧੭)

ਇਥੇ 'ਤੇਰੈ' ਦਾ ਅਰਥ 'ਤੇਰੇ ਘਰ ਵਿੱਚ' ਸਭ ਕੁਛ ਹੈ ਜਿਸ ਨੂੰ ਤੁਸੀਂ ਦਿੰਦੇ ਹੋ, ਉਹੀ ਪ੍ਰਾਪਤ ਕਰਦਾ ਹੈ।

## ਦੇਖੈ - ਦੇਖੇ

'ਦੇਖੈ' ਦਾ ਅਸ਼ੁੱਧ ਉਚਾਰਨ ਖੱਖੇ ਨੂੰ 'ਦੁਲਾਵਾਂ' ਦੀ ਥਾਂ ਤੇ ਇਕ 'ਲਾਂ' ਲਾ ਕੇ 'ਦੇਖੇ' ਕੀਤਾ ਜਾਂਦਾ ਹੈ। ਉਦਾਹਰਣ ਵਜੋਂ :-

**ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ ॥** (੧੫੬)

'ਅਗਹੁ ਦੇਖੈ ਪਿਛਹੁ ਦੇਖੈ' ਦਾ ਅਰਥ ਹੈ, ਚੋਰ ਅੱਗੇ ਪਿਛੇ ਦੇਖਦਾ ਹੈ ਪਰ ਤੇਰੇ ਕੋਲੋਂ ਨਹੀਂ ਛੁਪਾ ਸਕਦਾ।

**ਬਿਨੁ ਦੇਖੇ ਉਪਜੈ ਨਹੀ ਆਸਾ ॥** (੧੧੬੭)

'ਬਿਨੁ ਦੇਖੇ' ਦਾ ਅਰਥ ਹੈ ਬਿਨਾ ਵੇਖੇ, ਪੇਖੇ ਜਾਂ ਤੱਕੇ।

ਇਸੇ ਤਰ੍ਹਾਂ :- ਲੇਖੈ-ਲੇਖੇ, ਮੇਲੈ-ਮੇਲੇ, ਜਾਗੈ-ਜਾਗੇ, ਆਪੈ-ਆਪੇ, ਨੇੜੈ-ਨੇੜੇ, ਸਾਚੈ-ਸਾਚੇ ਆਦਿ ਸ਼ਬਦਾਂ ਦੇ ਉਚਾਰਨ ਦਾ ਫਰਕ ਵੀਚਾਰ ਕੇ, ਉਪ੍ਰੋਕਤ ਕਥਨ ਅਨੁਸਾਰ ਦੁਲਾਵਾਂ ਦਾ ਉਚਾਰਨ ਸਹੀ ਕਰਨਾ ਲੋੜੀਂਦਾ ਹੈ।

## ਸੁਣਿਐ - ਸੁਣੀਐ

ਸ੍ਰੀ ਜਪੁ ਜੀ ਸਾਹਿਬ ਦੀਆਂ ੮ ਤੋਂ ੧੧ ਤੱਕ ਚਾਰੇ ਪੌੜੀਆਂ 'ਸੁਣਿਐ' ਉਚਾਰਨ ਵਾਲੀਆਂ ਹਨ। ਕਈ ਪ੍ਰੇਮੀ ਇਸ ਸ਼ਬਦ ਦਾ ਉਚਾਰਨ 'ਸੁਣੀਏ' ਕਰਦੇ ਦੇਖੀ ਦੇ ਹਨ, ਜੋ ਬਿਲਕੁਲ ਗਲਤ ਹੈ। ਸੁਣੀਏ ਸ਼ਬਦ ਦਰਸਾਉਂਦਾ ਹੈ, ਜੇ ਸੁਣੀਏ, ਤਾਂ ਇਹ ਹੋਏਗਾ, ਤਾਂ ਇਹ ਫਲ ਪ੍ਰਾਪਤ ਹੋਏਗਾ ਇਤਿ ਆਦਿ। 'ਸੁਣਿਐ' ਦਾ ਸਹੀ ਅਰਥ ਹੈ 'ਸੁਣਨ ਨਾਲ ਜਾਂ ਸੁਣਨ ਦੁਆਰਾ।'

ਯਥਾ :-**ਨਾਇ ਸੁਣਿਐ ਸਭ ਸਿਧਿ ਹੈ ਰਿਧਿ ਪਿਛੈ ਆਵੈ ॥**
**ਨਾਇ ਸੁਣਿਐ ਨਉ ਨਿਧਿ ਮਿਲੈ ਮਨ ਚਿੰਦਿਆ ਪਾਵੈ ॥** (੧੨੪੦)

ਨਾਮ ਸੁਣਨ ਨਾਲ ਸਾਰੀਆਂ ਰਿਧੀਆਂ-ਸਿਧੀਆਂ ਪਿਛੇ ਲਗੀਆਂ ਫਿਰਦੀਆਂ ਹਨ। ਨਾਮ ਸੁਣਨ ਦੁਆਰਾ ਹੀ ਨਉਂ- ਨਿਧੀਆਂ ਤੇ ਮਨ ਬਾਂਛਤ ਫਲ ਪ੍ਰਾਪਤ ਹੁੰਦੇ ਹਨ।
**ਤਥਾ :-ਗਾਵੀਐ ਸੁਣੀਐ ਮਨਿ ਰਖੀਐ ਭਾਉ ॥** (੨)
ਬਾਣੀ ਪੜ੍ਹਨੀ ਜਾਂ ਸੁਣਨੀ ਤੇ ਨਾਮ ਜਪਣਾ ਜਾਂ ਸੁਣਨਾ ਦੋਨੋਂ ਕੰਮ ਮਨ ਵਿੱਚ ਪ੍ਰੇਮ ਰੱਖ ਕੇ ਕਰਨੇ ਚਾਹੀਦੇ ਹਨ।

## ( ੋ ) ਹੋੜਾ - ( ੌ ) ਕਨੌੜਾ ਦਾ ਉਚਾਰਨ

**ਸ੍ਰੀ ਜਪੁ ਜੀ ਸਾਹਿਬ ਵਿੱਚ ਕਨੌੜੇ ਵਾਲੇ ਤਿੰਨ ਸ਼ਬਦ ਆਏ ਹਨ ਮੁਹੌ, ਆਪੌ ਤੇ ਜੀਭੌ। ਪਰ ਸਤਿਕਾਰ ਯੋਗ ਭਾਈ ਸਾਹਿਬ ਜੋਗਿੰਦਰ ਸਿੰਘ ਜੀ ਤਲਵਾੜਾ ਦੀ ਕੈਸਟ** ਅਨੁਸਾਰ, ਇਹ ਤਿੰਨੇ ਸ਼ਬਦ ਹੋੜੇ ਤੇ ਬਿੰਦੀ ਸਹਿਤ ਹਨ, ਕਨੌੜਾ ਨਹੀਂ। ਪੁਰਾਤਨ ਹਥ-ਲਿਖਤ ਬੀੜਾਂ ਦੀ ਖੋਜ ਤੇ ਅਧਾਰਤ ਬਿੰਦੀ ਹੋੜਾ ਤੋਂ ਪਹਿਲਾਂ ਲਗਾਈ ਜਾਂਦੀ ਸੀ।
ਜਿਸ ਤਰ੍ਹਾਂ :- ਮੁੰਹੋ, ਆਂਪੋ ਤੇ ਜੀਂਭੋ। ਜੋ ਕਿ ਸਮਾਂ ਪੈਣ ਤੇ ਰੂਪ ਰੇਖਾ ਵਿਗੜਨ ਨਾਲ ਕਨੌੜਾ ਦਾ ਰੂਪ ਧਾਰਨ ਕਰ ਗਿਆ ਜਾਪਦਾ ਹੈ। ਇਸ ਲਈ ਇਹਨਾਂ ਸ਼ਬਦਾਂ ਦਾ ਸਹੀ ਉਚਾਰਨ 'ਮੁਹੋਂ', 'ਆਪੋਂ' ਤੇ 'ਜੀਭੋਂ' ਕਰਨਾ ਚਾਹੀਦਾ ਹੈ। ਜਦੋਂ ਗੁਰੂ ਮਹਾਰਾਜ ਜੀ ਦੇਹ ਸਰੂਪ ਵਿੱਚ ਸੰਸਾਰ ਵਿੱਚ ਮੌਜੂਦ ਸਨ ਉਸ ਸਮੇਂ ਪੰਜਾਬੀ ਲਿਖਣ ਵਿੱਚ 'ਬਿੰਦੀ', ਬਿਹਾਰੀ ਤੋਂ ਪਹਿਲਾਂ ਲਾਈ ਜਾਂਦੀ ਸੀ। ਜਿਸ ਦੀ ਹੇਠ ਲਿਖੀਆਂ ਗੁਰਬਾਣੀ ਦੀਆਂ ਤੁਕਾਂ ਸਾਖੀ (ਗਵਾਹੀ) ਭਰਦੀਆਂ ਹਨ :-
(੧) **ਕਹਦੇ ਕਚੇ ਸੁਣਦੇ ਕਚੇ ਕਚਂੀ ਆਖਿ ਵਖਾਣੀ ॥** (੯੨੦)
(੨) **ਵਿਚਿ ਸਨਾਤਂੀ ਸੇਵਕੁ ਹੋਇ ॥** (੧੨੫੬)
ਅਜਕਲ ਦੀ ਲਿਖਤ ਅਨੁਸਾਰ ਕਚੀਂ, ਸਨਾਤੀਂ, ਉਚਾਰਨ ਹੈ।

## ੰ (ਟਿੱਪੀ)

**ਸੈਭੰ** - ਭੱਭੇ ਤੇ ਟਿੱਪੀ ਦਾ ਉਚਾਰਨ ਨਾਸਕੀ ਹੈ। ਇਸ ਦੇ ਉਚਾਰਨ ਲਈ ਅਨਜਾਣਪੁਣੇ ਵਿੱਚ ਆਮ ਕਰ ਕੇ ਅਖੀਰ ਤੇ ਗੱਗਾ ਲਾ ਕੇ 'ਸੈਭੰਗ' ਜਾਂ ਮੰਮਾ ਲਾ ਕੇ 'ਸੈਭੰਮ' ਕੀਤਾ ਜਾਂਦਾ ਹੈ ਜੋ ਸਰਾਸਰ ਗਲਤ ਹੈ। ਅਸਲ ਵਿੱਚ ਅਜਿਹੇ ਸ਼ਬਦਾਂ ਦਾ ਉਚਾਰਨ ਨੱਕ ਵਿੱਚ ਹੀ ਸਮਾਪਤ ਹੋ ਜਾਣਾ ਚਾਹੀਦਾ ਹੈ। ਆਖਰੀ ਆਵਾਜ਼ ਕੇਵਲ ਨੱਕ ਵਿੱਚ ਹੀ ਖਤਮ ਕਰਨੀ ਚਾਹੀਦੀ ਹੈ।
ਉਦਾਹਰਣ ਵਜੋਂ :- ਸਬਦੰ, ਰਤੰ, ਹਿਤੰ, ਬਾਦੰ, ਸਮਾਧੰ, ਇਤਿ ਆਦਿ।

## ਅਰਦਾਸਿ - ਅਰਦਾਸ

**੧. ਇਹ ਅਰਦਾਸਿ ਹਮਾਰੀ ਸੁਆਮੀ ਵਿਸਰੁ ਨਾਹੀ ਸੁਖ ਦਾਤੇ ॥** (੭੪੭)
**੨. ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ ॥** (੭੫੨)

**੩. ਅਰਦਾਸਿ ਕਰੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ ॥** (੫੭੧)
**੪. ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਏ ਕਿਰਪਾਲ ॥** (੮੧੮)
**੫. ਤੂ ਠਾਕੁਰੁ ਤੁਮ ਪਹਿ ਅਰਦਾਸਿ ॥** (੨੬੮) ਆਦਿ।

ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੱਗਰ ਬਾਣੀ ਵਿੱਚ 'ਅਰਦਾਸਿ' ਸ਼ਬਦ ੧੦੫ ਵਾਰ ਆਇਆ ਹੈ ਤੇ ਹਮੇਸ਼ਾ (ਸਿ) ਸਸੇ ਨੂੰ ਸਿਹਾਰੀ ਸਹਿਤ ਆਇਆ ਹੈ, ਜੋ ਕਿ ਇਸਤ੍ਰੀ ਲਿੰਗ ਦਾ ਲਖਾਇਕ ਹੈ।

"ਅਰਦਾਸਾ" ਕੇਵਲ ਇਕ ਵਾਰ ਹੀ ਆਇਆ ਹੈ, ਉਹ ਵੀ ਇਸਤ੍ਰੀ ਲਿੰਗ ਰੂਪ ਵਿੱਚ ਹੀ ਆਇਆ ਹੈ।

**ਯਥਾ :- ਬਖਸਿ ਲਏ ਸਭਿ ਸਚੈ ਸਾਹਿਬਿ ਸੁਣਿ ਨਾਨਕ ਕੀ ਅਰਦਾਸਾ ॥** (੬੨੦)

'ਅਰਦਾਸੇ' ਕੇਵਲ ਦੋ ਵਾਰ ਹੀ ਆਇਆ ਹੈ। ਉਹ ਵੀ ਇਸਤਰੀ ਲਿੰਗ ਦੇ ਰੂਪ ਵਿੱਚ ਹੀ ਆਇਆ ਹੈ।

**ਯਥਾ :- ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ ॥** (੭੯੫)

ਪ੍ਰੰਤੂ ਅਸੀਂ ਮਨਮਤਿ ਦੁਆਰਾ 'ਅਰਦਾਸਾ' ਪੁਲਿੰਗ ਰੂਪ ਵਿੱਚ ਵਰਤ ਕੇ ਗੁਰਬਾਣੀ ਦੇ ਹੁਕਮ ਦੇ ਉਲਟ ਚਲਦੇ ਹਾਂ। ਅਸਲ ਵਿੱਚ ਅਰਦਾਸਿ ਤਾਂ ਹੈ ਹੀ ਨਿਮਰਤਾ, ਜੋਦੜੀ ਤੇ ਅਧੀਨਗੀ ਸਹਿਤ ਜੀਵ ਰੂਪ ਇਸਤ੍ਰੀ ਦੀ ਆਪਣੇ ਪਤੀ ਪਰਮਾਤਮਾਂ ਦੇ ਚਰਨਾਂ ਵਿੱਚ ਅੰਦਰ ਦੀ ਪੁਕਾਰ। ਇਸ ਲਈ ਸਨਿਮਰ ਬੇਨਤੀ ਹੈ ਕਿ ਅਰਦਾਸਿ ਹਮੇਸ਼ਾ ਦਾਸੀ (ਚੇਰੀ) ਰੂਪ ਵਿੱਚ ਆਜਿਜ਼ ਹੋ ਕੇ ਨਿਮਰਤਾ ਤੇ ਅਧੀਨਗੀ ਸਹਿਤ ਕਰਨੀ ਚਾਹੀਦੀ ਹੈ।

ਹੇਕਾਂ ਲਾ ਕੇ ਨਾ ਹੀ ਗੁਰਬਾਣੀ ਦਾ ਪਾਠ ਤੇ ਨਾ ਹੀ ਅਰਦਾਸਿ ਕਰਨੀ ਚਾਹੀਦੀ ਹੈਂ।

ਉਚਾਰਨ ਦੀਆਂ ਭੁੱਲਾਂ ਤਾਂ ਹੋਰ ਬਹੁਤ ਹਨ। ਪਰ ਵਿਸ਼ੇ ਦਾ ਅਧਿਕ ਲੰਮੇਰਾ ਹੋਣ ਦੇ ਡਰੋਂ; ਇਥੇ ਹੀ ਪਹਿਲੇ ਨਿਯਮ ਦੀ ਸਮਾਪਤੀ ਕੀਤੀ ਜਾਂਦੀ ਹੈ।

## ਦੂਜਾ ਨਿਯਮ - ਬਿਸਰਾਮ

ਬਿਸਰਾਮ ਦਾ ਅਰਥ ਹੈ, ਠਹਿਰਾਉ ਜਾਂ ਰੁਕਣਾ। ਬਿਸਰਾਮ ਦੇ ਚਿੰਨ੍ਹ ਤਿੰਨ ਪ੍ਰਕਾਰ ਦੇ ਮਿਥੇ ਹਨ :- (੧) ਅਲਪ ਬਿਸਰਾਮ, (੨) ਅਰਧ ਬਿਸਰਾਮ ਤੇ (੩) ਪੂਰਾ ਬਿਸਰਾਮ। ਅਲਪ ਬਿਸਰਾਮ, ਇਸ ਦਾ ਚਿੰਨ੍ਹ ਬਿੰਦੀ ( . ) ਤੇ ਅਰਧ ਬਿਸਰਾਮ ਲਈ ਕੌਮਾ ( , ) ਰਖਿਆ ਹੈ। ਪੂਰਾ ਬਿਸਰਾਮ ਗੁਰੂ ਮਹਾਰਾਜ ਜੀ ਨੇ ਆਪ ਹੀ ਜਿਥੇ ਲੋੜ ਹੈ (ਹੱਦ) ਦੋ ਡੰਡੀਆਂ (॥) ਲਗਾ ਦਿੱਤੀਆਂ ਹਨ।

ਉਦਾਹਰਣ :-(੧) **ਸੁਣਿਐ, ਸਿਧ . ਪੀਰ . ਸੁਰਿ . ਨਾਥ ॥** (੨)

(੨) **ਆਦਿ. ਅਨੀਲੁ. ਅਨਾਦਿ. ਅਨਾਹਤਿ, ਜੁਗੁ ਜੁਗੁ ਏਕੋ ਵੇਸੁ॥**

(ਜਪੁ ਸਾਹਿਬ ਪੰਨਾ ੭)

ਨੋਟ :- ਇਹ ਗੱਲ ਖਾਸ ਕਰ ਕੇ ਯਾਦ ਰੱਖਣ ਵਾਲੀ ਹੈ ਕਿ ਪਾਠ ਕਰਦਿਆਂ ਅਲਪ ਬਿਸਰਾਮਾਂ ਤੇ ਸਾਹ ਨਹੀਂ ਤੋੜਨਾ, ਇਕੋ ਸਾਹ ਵਿੱਚ ਪੰਗਤੀ ਪੜ੍ਹਨੀ ਹੈ। ਪਰ ਅਰਧ ਬਿਸਰਾਮ ਤੇ ਠਹਿਰਾਉ ਦੇਣਾ ਹੈ।

ਪਾਠ ਕਰਦਿਆਂ ਕਦੇ-ਕਦੇ ਇਕ ਪੰਗਤੀ ਵਿੱਚ ਇਕ ਬਿਸਰਾਮ, ਦੋ, ਤਿੰਨ, ਬਲਕਿ ਚਾਰ ਤਕ ਵੀ ਬਿਸਰਾਮ ਲਾਉਣੇ ਪੈਂਦੇ ਹਨ ਤਾਂ ਜਾ ਕੇ ਪਾਠ ਸ਼ੁੱਧ ਹੁੰਦਾ ਹੈ ਤੇ ਅਰਥ ਵੀ ਸਪਸ਼ਟ ਹੋ ਜਾਂਦੇ ਹਨ। ਇਕ ਜਾਂ ਦੋ ਬਿਸਰਾਮਾਂ ਵਾਲੀਆਂ ਤੁਕਾਂ ਤਾਂ ਅਨੇਕ ਹਨ। ਪਰ ਤਿੰਨ ਜਾਂ ਚਾਰ ਬਿਸਰਾਮਾਂ ਵਾਲੀਆਂ ਤੁਕਾਂ ਵੀ ਬਹੁਤ ਹਨ।

ਉਦਾਹਰਣ :-(੧) **ਹਰਿ ਧਿਆਵਹਿ . ਹਰਿ ਧਿਆਵਹਿ ਤੁਧੁ ਜੀ,**
**ਸੇ ਜਨ . ਜੁਗ ਮਹਿ ਸੁਖਵਾਸੀ ॥** (੧੧)

(੨) **ਚੰਦਨ ਚੋਆ ਰਸ ਭੋਗ ਕਰਤ ਅਨੇਕੈ ..**
**ਬਿਖਿਆ ਬਿਕਾਰ ਦੇਖੁ ਸਗਲ ਹੈ ਫੀਕੇ,**
**ਏਕੈ ਗੋਬਿਦ ਕੋ ਨਾਮੁ ਨੀਕੋ .**
**ਕਹਤ ਹੈ ਸਾਧ ਜਨ ॥** (੬੭੮)

ਗਹੁ ਨਾਲ ਦੇਖੀਏ ਤਾਂ ਇਸ ਸੰਪੂਰਨ ਸ਼ਬਦ 'ਮੇਰੇ ਲਾਲ ਭਲੋ ਰੇ ਭਲੋ ਰੇ ਭਲੋ ਹਰਿ ਮੰਗਨਾ'॥ (ਪੰਨਾ ੬੭੮) ਦੀ ਹਰ ਪੰਗਤੀ ਵਿੱਚ ਤਿੰਨ-ਤਿੰਨ ਬਿਸਰਾਮ ਦੇਣੇ ਜ਼ਰੂਰੀ ਹਨ, ਤਾਂ ਜਾ ਕੇ ਪਾਠ ਸ਼ੁੱਧ ਹੋਵੇਗਾ।

ਯਥਾ :-**ਨਾਨਕ, ਸੋਹਾਗਣਿ ਕਾ ਕਿਆ ਚਿਹਨੁ ਹੈ, ਅੰਦਰਿ ਸਚੁ .**
**ਮੁਖੁ ਉਜਲਾ. ਖਸਮੈ ਮਾਹਿ ਸਮਾਇ ॥** (ਪੰਨਾ ੭੮੫)

ਤਥਾ :-**ਜਿਤੁ ਗ੍ਰਿਹਿ ਗੁਨ ਗਾਵਤੇ . ਹਰਿ ਕੇ ਗੁਨ ਗਾਵਤੇ . ਰਾਮ ਗੁਨ ਗਾਵਤੇ, ਤਿਤੁ ਗ੍ਰਿਹਿ ਵਾਜੇ ਪੰਚ ਸਬਦ . ਵਡ ਭਾਗ ਮਥੋਰਾ ॥**
**ਤਿਨ੍ ਜਨ ਕੇ ਸਭਿ ਪਾਪ ਗਏ . ਸਭਿ ਦੋਖ ਗਏ . ਸਭਿ ਰੋਗ ਗਏ, ਕਾਮੁ . ਕ੍ਰੋਧੁ . ਲੋਭੁ . ਮੋਹੁ . ਅਭਿਮਾਨੁ ਗਏ, ਤਿਨ੍ ਜਨ ਕੇ ਹਰਿ . ਮਾਰਿ ਕਢੇ ਪੰਚ ਚੋਰਾ ॥** (੧੨੦੧)

ਉਪ੍ਰੋਕਤ ਦੋਨਾਂ ਉਦਾਹਰਨਾਂ ਵਿੱਚ ਕਿੰਨੇ-ਕਿੰਨੇ ਅਲਪ ਤੇ ਅਰਧ ਬਿਸਰਾਮ, ਸ਼ੁੱਧ ਪਾਠ ਕਰਨ ਵਾਸਤੇ ਲੱਗੇ ਹਨ। ਗਹੁ ਨਾਲ ਵੀਚਾਰ ਕਰ ਕੇ ਦੇਖੀਏ ਤਾਂ ਇਸ ਤਰ੍ਹਾਂ ਬਿਸਰਾਮ ਲਗਾਉਣ ਨਾਲ ਅਰਥ ਕਿੰਨੇ ਸਪਸ਼ਟ ਹੋ ਗਏ ਤੇ ਪਾਠ ਵੀ ਰਸਦਾਇਕ ਤੇ ਅਨੰਦ ਮਈ ਬਣ ਗਿਆ ਹੈ।

ਜੇਕਰ ਬਿਸਰਾਮ ਥੋੜਾ ਜਿੰਨਾ ਵੀ ਇੱਧਰ ਉੱਧਰ ਲਗਾ ਦਿੱਤਾ ਜਾਵੇ ਤਾਂ ਅਰਥ ਦਿਨ ਦਾ ਰਾਤ ਤੇ ਰਾਤ ਦਾ ਦਿਨ ਵਾਂਗ ਬਦਲ ਜਾਂਦਾ ਹੈ।

ਜਿਵੇਂ :- **ਅੰਤਰਿ ਵਸੈ ਨ ਬਾਹਰਿ ਜਾਇ ॥** (੭੨੮)

ਜੇਕਰ ਗਲਤ ਬਿਸਰਾਮ ਅੰਤਰਿ ਵਸੈ ਨ, ਤੇ ਲਾ ਕੇ ਪੜ੍ਹਿਆ ਜਾਏ ਤਾਂ ਅਰਥ

ਦਾ ਅਨਰਥ ਹੋ ਜਾਂਦਾ ਹੈ ਜੋ ਕਿ ਬਹੁਤ ਹੀ ਵੱਡੀ ਭੁੱਲ ਹੈ ਤੇ ਗੁਰਬਾਣੀ ਦੀ ਬੇਅਦਬੀ ਹੈ। ਇਸ ਦਾ ਸਹੀ ਬਿਸਰਾਮ ਇਸ ਪ੍ਰਕਾਰ ਹੈ :-

**ਅੰਤਰਿ ਵਸੈ, ਨ ਬਾਹਰਿ ਜਾਇ ॥**

ਵਾਹਿਗੁਰੂ ਜੀ ਅੰਦਰ ਵਸਦੇ ਹਨ, ਬਾਹਰ ਨਹੀਂ ਜਾਂਦੇ।

ਹੋਰ ਉਦਾਹਰਣਾਂ :-

| ਸ਼ੁੱਧ ਬਿਸਰਾਮ ਲੱਗੇ | ਅਸ਼ੁੱਧ ਬਿਸਰਾਮ ਲੱਗੇ |
| --- | --- |
| ੧. ਨੇਰੈ, ਨਾਹੀ ਦੂਰਿ ॥ | ੧. ਨੈਰੇ ਨਾਹੀ, ਦੂਰਿ॥ |
| ਨਿਜ ਆਤਮੈ ਰਹਿਆ ਭਰਪੂਰਿ॥ (੬੫੭) | ਨਿਜ ਆਤਮੈ ਰਹਿਆ ਭਰਪੂਰਿ॥(੬੫੭) |
| ੨. ਹਰਿ ਕੀਆ ਸਦਾ ਸਦਾ ਵਡਿਆਈਆ, | ੨. ਹਰਿ ਕੀਆ ਸਦਾ ਸਦਾ ਵਡਿਆਈਆ |
| ਦੇਇ . ਨ ਪਛੋਤਾਇ ॥ (੬੫੩) | ਦੇਇ ਨ . ਪਛੋਤਾਇ ॥ (੬੫੩) |
| ੩. ਹਰਿ . ਹਰਿ ਜਨ . ਦੁਈ ਏਕ ਹੈ, | ੩. ਹਰਿ ਹਰਿ ਜਨ . ਦੁਈ ਏਕ ਹੈ, |
| ਬਿਬ ਬਿਚਾਰ ਕਛੁ ਨਾਹਿ॥ | ਬਿਬ ਬਿਚਾਰ ਕਛੁ ਨਾਹਿ ॥ |
| ਬਚਿੱਤ੍ਰ ਨਾਟਕ ॥੫॥੨੦॥ | ਬਚਿੱਤ੍ਰ ਨਾਟਕ ॥੫॥੨੦॥ |

ਉਪ੍ਰੋਕਤ ਤਿੰਨਾਂ ਤੁਕਾਂ ਵਿੱਚ ਬਿਸਰਾਮ ਸਹੀ ਲਾਉਣ ਕਰ ਕੇ, ਅਰਥ ਆਪਣੇ ਆਪ ਸਪਸ਼ਟ ਹੋ ਜਾਂਦਾ ਹੈ ਬਲਕਿ ਅਰਥ ਸਮਝਾਉਣ ਦੀ ਲੋੜ ਹੀ ਨਹੀਂ ਰਹਿੰਦੀ।

**ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰ ਵਿਚਿ ਜੋਤਿ ਜਗਾਵੈ ॥**

(ਵਾਰ ੧ ਪਉੜੀ ੪੧ ਭਾਈ ਗੁਰਦਾਸ ਜੀ)

ਇਸ ਤੁਕ ਦਾ ਕੀਰਤਨ ਆਮ ਕਰ ਕੇ ਇਸ ਤਰ੍ਹਾਂ ਕਰਦੇ ਸੁਣੀਦਾ ਹੈ। "ਅੰਮ੍ਰਿਤਸਰ, ਵਿਚਿ ਜੋਤਿ ਜਗਾਵੈ" ਜੋ ਕਿ ਅਸ਼ੁੱਧ ਹੈ। ਸ਼ੁੱਧ ਬਿਸਰਾਮ 'ਅੰਮ੍ਰਿਤਸਰ ਵਿਚਿ' ਤੋਂ ਬਾਅਦ ਬਿਸਰਾਮ ਲਾ ਕੇ ਕੀਰਤਨ ਕੀਤਾ ਜਾਂ ਬਾਣੀ ਪੜ੍ਹੀ ਜਾਵੇ ਤਾਂ ਸਹੀ ਉਚਾਰਨ ਤੇ ਅਰਥ ਵੀ ਆਪਣੇ ਆਪ ਹੀ ਸਪਸ਼ਟ ਹੋ ਜਾਂਦੇ ਹਨ।

**ਯਥਾ :-ਨਾਮੁ ਬਿਸਾਰਿ ਨਾਨਕ ਪਛੁਤਾਨਾ ॥** (੨੯੮)

ਜੇਕਰ ਅਸੀਂ "ਨਾਮੁ ਬਿਸਾਰਿ, ਨਾਨਕ ਪਛੁਤਾਨਾ" ਇਉਂ ਬਿਸਰਾਮ ਲਾ ਕੇ ਪਾਠ ਜਾਂ ਕੀਰਤਨ ਕਰੀਏ ਤਾਂ ਬਹੁਤ ਵੱਡੀ ਭੁੱਲ ਹੈ। ਨਾ ਤਾਂ ਗੁਰੂ ਨਾਨਕ ਸਾਹਿਬ ਨੇ ਨਾਮ ਵਿਸਾਰਿਆ ਹੈ ਤੇ ਪਛਤਾਉਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਇਸ ਪੰਗਤੀ ਦਾ ਸਹੀ ਪਾਠ 'ਨਾਮ ਬਿਸਾਰਿ, ਨਾਨਕ, ਪਛੁਤਾਨਾ' ਹੈ। ਨਾਨਕ ਤੇ ਵੀ ਅਰਧ ਬਿਸਰਾਮ ਦੇਣਾ ਜ਼ਰੂਰੀ ਹੈ।

**ਸਰਮ ਧਰਮ ਕਾ ਡੇਰਾ ਦੂਰਿ ॥**

**ਨਾਨਕ ਕੂੜੁ ਰਹਿਆ ਭਰਪੂਰਿ ॥** (ਆਸਾ ਦੀ ਵਾਰ ੪੭੧)

ਆਮ ਕਰਕੇ ਆਸਾ ਦੀ ਵਾਰ ਦੇ ਕੀਰਤਨ ਵਿੱਚ ਇਹ ਤੁੱਕ ਇਉਂ ਪੜ੍ਹਦੇ ਤੇ ਗਾਉਂਦੇ ਸੁਣੀ ਜਾਂਦੀ ਹੈ :-

**ਨਾਨਕ ਕੂੜੁ, ਰਹਿਆ ਭਰਪੂਰਿ ॥**

ਅਸੀਂ ਸੋਚਦੇ ਵੀਚਾਰਦੇ ਨਹੀਂ ਕਿ ਇਸ ਪ੍ਰਕਾਰ ਬਾਣੀ ਉਚਾਰਨ ਕਰ ਕੇ, ਕਿੰਨੀ ਭਾਰੀ ਬੇਅਦਬੀ ਅਤੇ ਘੋਰ ਪਾਪ ਸਿਰ ਤੇ ਲੈ ਰਹੇ ਹਾਂ। ਅਸੀਂ 'ਕੂੜੁ' ਸ਼ਬਦ ਨੂੰ ਗੁਰੂ ਨਾਨਕ ਸਾਹਿਬ ਜੀ ਨਾਲ ਜੋੜ ਦਿੱਤਾ ਹੈ, ਤੇ 'ਨਾਨਕ' ਨੂੰ ਹੀ 'ਕੂੜੁ' ਬਣਾ ਦਿੱਤਾ ਹੈ। ਇਹ ਵੱਡੀ ਭੁੱਲ, ਬਿਸਰਾਮ ਗਲਤ ਲਾਉਣ ਕਰ ਕੇ ਹੋਈ ਹੈ। ਸਹੀ ਬਿਸਰਾਮ ਇਉਂ ਹੈ :-

**ਨਾਨਕ, ਕੂੜੁ ਰਹਿਆ ਭਰਪੂਰਿ ॥**

ਇਸੇ ਤਰ੍ਹਾਂ:-

**ਨਾਨਕ ਦੁਖੀਆ ਸਭੁ ਸੰਸਾਰੁ ॥** (੯੫੪)

ਉਪ੍ਰੋਕਤ ਪੰਗਤੀ ਦਾ ਪਾਠ 'ਦੁਖੀਆ' ਤੋਂ ਬਾਅਦ ਬਿਸਰਾਮ ਲਗਾ ਕੇ ਅਸ਼ੁੱਧ ਹੈ। ਸ਼ੁੱਧ ਪਾਠ 'ਨਾਨਕ, ਦੁਖੀਆ ਸਭੁ ਸੰਸਾਰ' ॥

**ਸੋਈ ਰਾਮਦਾਸੁ ਗੁਰੁ ਬਲ੍ਯ ਭਣਿ**
**ਮਿਲਿ ਸੰਗਤਿ ਧੰਨਿ ਧੰਨਿ ਕਰਹੁ ॥** (੧੪੦੫)

ਇਸ ਪੰਗਤੀ ਦਾ ਪਾਠ "ਸੋਈ ਰਾਮ ਦਾਸੁ, ਗੁਰ ਬਲ੍ਯ ਭਣਿ" ਇਸ ਪ੍ਰਕਾਰ. ਉਚਾਰਨ ਕਰਨ ਨਾਲ, ਅਸੀਂ ਬਲ੍ਯ ਭਟ ਨੂੰ ਗੁਰੂ ਬਣਾ ਦਿੱਤਾ। (ਕੇਵਲ ਗਲਤ ਬਿਸਰਾਮ ਲਾਉਣ ਕਰਕੇ) ਇਸ ਤੁਕ ਦਾ ਸਹੀ ਬਿਸਰਾਮ, ਸੋਈ ਰਾਮਦਾਸੁ ਗੁਰੁ, ਇਥੇ ਬਿਸਰਾਮ ਲਾਉਣ ਤੋਂ ਬਾਅਦ ਬਲ੍ਯ ਭਣਿ ਹੈ। ਭਾਵ ਬਲ੍ਯ ਭਟ ਜੀ ਕਹਿ ਰਹੇ ਹਨ।

**ਗੁਰੁ ਅਰਜੁਨੁ ਘਰਿ ਗੁਰ ਰਾਮਦਾਸ**
**ਭਗਤ ਉਤਰਿ ਆਯਉ ॥** (੧੪੦੭)

ਜੇਕਰ 'ਘਰਿ' ਗੁਰੁ ਅਰਜੁਨੁ ਨਾਲ ਜੋੜਿਆ ਜਾਵੇ, ਜਿਵੇਂ ਕਿ ਅਨਜਾਣ ਪਾਠੀ ਪਾਠ ਕਰਦੇ ਹਨ, ਤਾਂ ਅਨਰਥ ਤੇ ਪਾਪ ਹੋ ਗਿਆ। ਸਹੀ ਬਿਸਰਾਮ 'ਗੁਰੁ ਅਰਜੁਨੁ' ਤੋਂ ਬਾਅਦ ਹੈ, ਤੇ 'ਘਰਿ' ਗੁਰ ਰਾਮਦਾਸ ਜੀ ਨਾਲ ਪੜ੍ਹਨਾ ਚਾਹੀਦਾ ਹੈ, ਕਿਉਂ ਜੋ ਗੁਰੂ ਅਰਜੁਨੁ ਦੇਵ ਜੀ, ਗੁਰੂ ਰਾਮਦਾਸ ਜੀ ਦੇ ਘਰ ਪ੍ਰਗਟ ਹੋਏ। ਇਸ ਤਰ੍ਹਾਂ ਪਾਠ ਕਰਨ ਨਾਲ ਅਰਥ ਵੀ ਆਪਣੇ ਆਪ ਸਪਸ਼ਟ ਹੋ ਜਾਂਦੇ ਹਨ।

**ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ ॥** (੭੬੧)

ਇਸ ਪੰਗਤੀ ਦਾ ਉਚਾਰਨ ਅਨਜਾਣ ਪੁਣੇ ਨਾਲ 'ਪਿਰੀਏ' ਤੇ ਬਿਸਰਾਮ ਲਾ ਕੇ ਕੀਤਾ ਜਾਂਦਾ ਹੈ। ਜਿਸ ਦਾ ਭਾਵ ਕਿੰਨੇ ਹੀ ਲੱਖ ਕਰੋੜ ਆਪਣੇ ਪਤੀ ਬਣਾ ਲਏ। ਸਹੀ ਪਾਠ ਕਰੋੜਿ ਤੋਂ ਬਾਅਦ ਬਿਸਰਾਮ ਲਾ ਕੇ, 'ਪਿਰੀਏ' ਸ਼ਬਦ ਨੂੰ ਸੰਬੋਧਨ ਕਰਕੇ, 'ਰੋਮ ਨ ਪੁਜਨਿ ਤੇਰਿਆ' ਉਚਾਰਨ ਕਰਨ ਨਾਲ ਬਣਦਾ ਹੈ।

**ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ ॥**

(ਵਾਰ ੧੦, ਪਉੜੀ ੫, ਭਾਈ ਗੁਰਦਾਸ ਜੀ)

ਜੇਕਰ ਬਿਸਰਾਮ ਭਗਤੁ ਤੇ ਲਾਈਏ ਤਾਂ 'ਰਾਜਾ ਜਨਕ', ਵੱਡਾ ਰਾਜਾ ਹੋਇਆ, ਇਸ ਤਰ੍ਹਾਂ ਭਾਵ ਅਰਥ ਗਲਤ ਹੋ ਗਿਆ। ਪਰ ਸਹੀ ਅਰਥ ਇਉਂ ਹੈ ਕਿ 'ਰਾਜਾ ਜਨਕ' ਵੱਡਾ ਭਗਤ ਹੋਇਆ ਹੈ। ਇਸ ਕਰ ਕੇ ਸਹੀ ਉਚਾਰਨ 'ਭਗਤੁ ਵਡਾ, ਰਾਜਾ ਜਨਕੁ ਹੈ', ਇਉਂ ਬਿਸਰਾਮ ਲਾ ਕੇ ਬਣਦਾ ਹੈ।

**ਸੇਵਕ ਸਿੱਖ ਸਭੈ ਕਰਤਾਰਾ ॥** (ਬੇਨਤੀ ਚੌਪਈ ਪਾ. ੧੦)

ਚੌਪਈ ਦੀ ਉਪ੍ਰੋਕਤ ਪੰਗਤੀ ਦਾ ਅਸ਼ੁੱਧ ਉਚਾਰਨ 'ਸੇਵਕ ਸਿਖ' ਤੇ ਬਿਸਰਾਮ ਲਾ ਕੇ, 'ਸਭੈ ਕਰਤਾਰਾ' ਜੋ ਕਿ ਅਵੱਗਿਆ ਹੈ, ਕਿਉਂਕਿ ਕਰਤਾਰ (ਅਕਾਲ ਪੁਰਖ) ਤਾਂ ਕੇਵਲ ਤੇ ਕੇਵਲ ਇਕ ਹੀ ਹੈ। ਪਰ ਅਸੀਂ 'ਸਭੈ ਕਰਤਾਰਾ' ਕਹਿ ਕੇ ਕਿਤਨੇ ਹੀ ਕਰਤਾਰ ਬਣਾ ਦਿਤੇ ਹਨ। ਸਹੀ ਉਚਾਰਨ 'ਸੇਵਕ ਸਿੱਖ ਸਭੈ' ਤੋਂ ਬਾਅਦ ਬਿਸਰਾਮ ਲਾ ਕੇ 'ਕਰਤਾਰਾ' ਸੰਬੋਧਨ ਹੈ।

**ਰਾਖਿ ਲੇਹੁ ਮੁਹਿ ਰਾਖਨਹਾਰੇ ॥** (ਬੇਨਤੀ ਚੌਪਈ ਪਾਃ ੧੦)

ਉਪਰ ਲਿਖੀ ਪੰਗਤੀ ਦਾ ਪਾਠ ਰਾਖਿ ਲੇਹੁ, ਮੁਹਿ ਰਾਖਨਹਾਰੇ ਅਸ਼ੁੱਧ ਬਿਸਰਾਮ ਲਾ ਕੇ, ਅਕਾਲ ਪੁਰਖ ਨੂੰ ਕੇਵਲ ਆਪਣਾ ਰਾਖਨਹਾਰਾ ਕਹਿੰਦੇ ਹਾਂ, ਜਦ ਕਿ ਉਹ ਸਾਰੇ ਸੰਸਾਰ ਦਾ ਰਾਖਨਹਾਰਾ ਹੈ। ਅਸੀਂ ਉਸ ਦੀ ਹਸਤੀ ਨੂੰ ਬਿਲਕੁਲ ਛੋਟਾ ਕਰ ਦਿੱਤਾ। ਸਹੀ ਉਚਾਰਨ 'ਰਾਖਿ ਲੇਹੁ ਮੁਹਿ' ਇਥੇ ਬਿਸਰਾਮ ਹੈ, ਬਾਅਦ ਵਿੱਚ 'ਰਾਖਨਹਾਰੇ' ਸੰਬੋਧਨ ਵਜੋਂ ਹੈ।

**ਕਾਲ ਪਾਇ ਸਿਵਜੂ ਅਵਤਰਾ ॥** (ਚੌਪਈ ਪਾਃ ੧੦)

ਇਸ ਤੁਕ ਵਿੱਚ 'ਸਿਵਜੂ' ਇਕ ਸ਼ਬਦ ਨਹੀਂ, ਬਲਕਿ 'ਸ਼ਿਵ' ਤੇ 'ਜੂ' ਦੋ ਸ਼ਬਦ ਹਨ। ਭਾਵ ਸ਼ਿਵ ਜੀ ਤੋਂ ਹੈ। ਜੂ ਦਾ ਅਰਥ ਜੀ ਹੈ।

**ਯਥਾ :- ਪ੍ਰਭ ਜੂ ਤੋ ਕਹ ਲਾਜ ਹਮਾਰੀ ॥** (ਪਾਃ ੧੦)

ਇਥੇ ਵੀ 'ਜੂ' ਦਾ ਭਾਵ 'ਜੀ' ਹੈ।

**ਸਰਨਿ ਪਰਿਓ ਹਰਿ ਚਰਨ ਗਹੇ ਪ੍ਰਭ**
**ਗੁਰਿ ਨਾਨਕ ਕਉ ਬੂਝ ਬੁਝਾਈ ॥** (੮੨੨)

ਇਸ ਪੰਗਤੀ ਦਾ ਪਾਠ ਆਮ ਕਰਕੇ 'ਗੁਰਿ ਨਾਨਕ ਕਉ' ਇਥੇ ਬਿਸਰਾਮ ਲਾ ਕੇ 'ਬੂਝ ਬੁਝਾਈ' ਕੀਤਾ ਜਾਂਦਾ ਹੈ, ਜੋ ਅਸ਼ੁੱਧ ਹੈ। ਇਸ ਨਾਲ ਅਰਥ ਬਣਦਾ ਹੈ ਕਿ ਗੁਰੂ ਨਾਨਕ ਦੇਵ ਨੂੰ ਇਹ ਗੱਲ ਸਮਝਾਈ। ਪ੍ਰੰਤੂ ਸ੍ਰੀ ਗੁਰੂ ਅਰਜੁਨ ਦੇਵ ਸਾਹਿਬ ਜੀ ਮਹਾਰਾਜ ਦਾ ਭਾਵ ਇਹ ਨਹੀਂ। ਪਾਠ ਇਉਂ ਹੈ :- 'ਗੁਰਿ' ਤੇ ਅਲਪ ਬਿਸਰਾਮ ਦੇ ਕੇ 'ਨਾਨਕ ਕਉ ਬੂਝ ਬੁਝਾਈ' ਕਿਉਂਕਿ 'ਗੁਰਿ' ਸ਼ਬਦ ਦੇ ਰਾਰੇ ਨੂੰ ਸਿਹਾਰੀ ਲੱਗੀ ਹੈ, ਇਸ ਦਾ ਭਾਵ ਹੈ ਕਿ ਗੁਰੂ (ਪਰਮੇਸਰ) ਨੇ ਨਾਨਕ ਨੂੰ ਬੂਝ ਬੁਝਾਈ (ਇਹ ਗੱਲ ਸਮਝਾਈ)।

**ਹਮ ਪਾਪੀ ਸੰਗਿ ਗੁਰ ਉਬਰੇ ਪੁੰਨੁ ਸਤਿਗੁਰ ਕੇਰਾ ॥** (੧੬੭)

ਜੇਕਰ ਬ੍ਰਿਸਾਮ 'ਪਾਪੀ ਸੰਗਿ' ਤੇ ਦਿਤਾ ਜਾਵੇ ਤਾਂ ਅਰਥ ਬਣਦਾ ਹੈ, ਮੇਰੇ ਪਾਪੀ ਦੇ ਨਾਲ, ਗੁਰੂ ਦਾ ਉਧਾਰ ਹੋਇਆ। ਕਿਤਨਾ ਘੋਰ ਅਨਰਥ ਕਰਦੇ ਹਾਂ, ਬਿਸ੍ਰਾਮ ਦੀ ਭੁੱਲ ਕਰ ਕੇ। ਸਹੀ (ਅਲਪ) ਬ੍ਰਿਸਾਮ, 'ਹਮ ਪਾਪੀ' ਤੋਂ ਬਾਅਦ ਹੈ 'ਸੰਗਿ ਗੁਰ ਉਬਰੇ' ਭਾਵ ਅਸੀਂ ਪਾਪੀ, ਗੁਰੂ ਦੀ ਸੰਗਤਿ ਕਰ ਕੇ, ਸੰਸਾਰ ਸਮੁੰਦਰ ਤੋਂ ਪਾਰ ਹੋ ਗਏ ਹਾਂ।

ਇਸ ਤਰ੍ਹਾਂ ਪਾਠ ਵੀਚਾਰ, ਧਿਆਨ ਅਤੇ ਗਹੁ ਨਾਲ ਬਿਸਰਾਮ ਲਾ ਕੇ ਕ੍ਰਨ ਦੀਆਂ ਹੋਰ ਬਹੁਤ ਉਦਾਹਰਣਾ ਦਿੱਤੀਆਂ ਜਾ ਸਕਦੀਆਂ ਹਨ। ਪਰ ਵਿਸ਼ਾ ਲੰਮੇਰਾ ਹੋਣ ਤੋਂ ਸੰਕੋਚਿਆ ਗਿਆ ਹੈ।

## ਤੀਜਾ ਨਿਯਮ - ਵਿਆਕਰਣ

ਵਿਆਕਰਣ ਦਾ ਵਿਸ਼ਾ ਬਹੁਤ ਗੰਭੀਰ ਤੇ ਲੰਮੇਰਾ ਹੈ। ਜਿਹਾ ਕਿ ਵਿਦਵਾਨਾਂ ਨੇ ਬਹੁਤ ਵੱਡੀਆਂ-ਵੱਡੀਆਂ ਪੁਸਤਕਾਂ ਗੁਰਬਾਣੀ-ਵਿਆਕਰਣ ਤੇ ਲਿਖ ਦਿੱਤੀਆਂ ਹਨ। ਪ੍ਰੰਤੂ ਗੁਰਬਾਣੀ ਦੇ ਅਧਾਰ ਤੇ, ਇਸ ਵਿਸ਼ੇ ਦੀ ਸੰਖੇਪ ਵੀਚਾਰ ਵੀ, ਸ਼ੁਧ ਪਾਠ ਕਰਨ ਵਿੱਚ ਸਹਾਇਕ ਹੋ ਸਕਦੀ ਹੈ। ਵਿਆਕਰਣ ਦਾ ਸੰਖੇਪ ਜਿਹਾ ਗਿਆਨ ਹੇਠ ਲਿਖੇ ਅਨੁਸਾਰ ਹੈ :-

### ਅੱਖਰ

ਇਕਹਿਰੀ ਅਵਾਜ਼ ਜਾਂ ਧੁਨੀ ਨੂੰ ਅੱਖਰ ਆਖਦੇ ਹਨ।

ਜਿਵੇਂ :- ੳ ਤੋਂ ੜ ਤਕ, ਗੁਰਮੁਖੀ ਲਿਪੀ ਦੇ ਪੈਂਤੀ ਅੱਖਰ ਹਨ।

### ਲਗਾਂ ਜਾਂ ਮਾਤਰਾਂ

( ਾ ) ਕੰਨਾ ( ਿ ) ਸਿਹਾਰੀ ( ੀ ) ਬਿਹਾਰੀ ( ੁ ) ਔਂਕੜ

( ੂ ) ਦੁਲੈਂਕੜ ( ੇ ) ਲਾਂ ( ੈ ) ਦੁਲਾਵਾਂ ( ੋ ) ਹੋੜਾ ( ੌ ) ਕਨੌੜਾ

## ਮਾਤਰਾਂ ਦੋ ਪ੍ਰਕਾਰ ਦੀਆਂ ਹਨ :-

(੧) 'ਲਘੂ ਮਾਤਰਾਂ' :- ਛੋਟੀ ਆਵਾਜ਼ ਵਾਲੀਆਂ ਮਾਤਰਾ ਨੂੰ ਲਘੂ ਮਾਤਰਾ ਆਖਦੇ ਹਨ। ਇਹ ਕੇਵਲ ਦੋ ਹੀ ਹਨ :- ਸਿਹਾਰੀ ( ਿ ) ਤੇ ਔਂਕੜ ( ੁ )

(੨) 'ਗੁਰੂ ਮਾਤਰਾ' :- ਛੋਟੀ ਆਵਾਜ਼ ਵਾਲੀਆਂ ਮਾਤਰਾਂ ਨੂੰ ਛੱਡ ਕੇ, ਬਾਕੀ ਸਾਰੀਆਂ ਸੱਤੇ ਮਾਤਰਾ ਗੁਰੂ-ਮਾਤਰਾਂ ਹਨ। ਗੁਰੂ ਮਾਤਰਾਂ ਲੰਬੀ ਆਵਾਜ਼ ਵਾਲੀਆਂ ਮਾਤਰਾਂ ਨੂੰ ਆਖਦੇ ਹਨ। ਵੇਰਵਾ ਇਸ ਤਰ੍ਹਾਂ ਹੈ :- ਕੰਨਾ ( ਾ ) ਬਿਹਾਰੀ ( ੀ) ਦੁਲੈਂਕੜ ( ੂ ) ਲਾਂ ( ੇ ) ਦੁਲਾਵਾਂ ( ੈ ) ਹੋੜਾ ( ੋ ) ਤੇ ਕਨੌੜਾ ( ੌ )।

(੩) ਮੁਕਤਾ :- ਮੁਕਤਾ ਦਾ ਕੋਈ ਚਿੰਨ੍ਹ ਨਹੀਂ ਹੈ।

ਜਿਵੇਂ :- ਬ ਮੁਕਤਾ ਲ ਮੁਕਤਾ = ਬਲ

ਹ ਮੁਕਤਾ ਥ ਮੁਕਤਾ = ਹਥ

ਕ ਮੁਕਤਾ ਰ ਮੁਕਤਾ ਮ ਮੁਕਤਾ = ਕਰਮ

ਜਿਸ ਅੱਖਰ ਨੂੰ ਕੋਈ ਮਾਤਰਾ ਨਹੀਂ ਲੱਗੀ ਹੁੰਦੀ, ਉਸ ਨੂੰ 'ਮੁਕਤਾ' ਅੱਖਰ ਆਖਦੇ ਹਨ।

(੪) ਨਾਸਕੀ ਮਾਤ੍ਰਾਂ :- ਨਾਸਕੀ ਮਾਤ੍ਰਾਂ ਕੇਵਲ ਦੋ ਹੀ ਹਨ - ਟਿੱਪੀ (ੰ) ਤੇ ਬਿੰਦੀ (ਂ) ਇਨ੍ਹਾਂ ਦੋਹਾਂ ਲਗਾਖਰਾਂ ਦੀ ਬੋਲਣ ਦੀ ਥਾਂ ਨਕ ਅੰਦਰ ਹੈ।

ਜਿਵੇਂ ਟਿੱਪੀ :- ਸੈਭੰ, ਸਰਬੰ, ਭੋਗੰ, ਰੋਗੰ, ਸਬਦੰ, ਕਾਮੰ, ਬਿਸ਼੍ਰਾਮੰ ਆਦਿ।

ਉਪ੍ਰੋਕਤ ਲਿਖੇ ਸ਼ਬਦਾਂ ਵਰਗੇ ਸਾਰੇ ਸ਼ਬਦਾਂ ਦਾ ਉਚਾਰਣ ਕੇਵਲ ਨੱਕ ਵਿੱਚ ਹੀ ਖਤਮ ਕਰਨਾ ਹੈ। ਅਖੀਰ ਤੇ ਨਾ 'ਗ', ਨਾ 'ਮ', ਨਾ 'ਙ', ਨਾ 'ਨ' ਕੁਛ ਵੀ ਉਚਾਰਣ ਨਹੀਂ ਕਰਨਾ।

ਬਿੰਦੀ :- ਕਰਾਂ, ਸਾਰਿਆਂ, ਸ਼ਬਦਾਂ, ਪੁਸਤਕਾਂ, ਜਿਵੇਂ, ਕਿਵੇਂ, ਜਾਂ ਆਦਿ।

## ਅੱਧਕ ( ੱ )

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਅੱਧਕ ਦੀ ਵਰਤੋਂ ਨਹੀਂ ਕੀਤੀ ਗਈ, ਪ੍ਰੰਤੂ ਹੇਠ ਲਿਖੇ ਸ਼ਬਦਾਂ ਦਾ ਉਚਾਰਨ ਸੁਤੇ-ਸਿਧ (ਸੁਭਾਵਕ ਹੀ) ਅੱਧਕ ਸਹਿਤ ਹੁੰਦਾ ਹੈ। ਜਿਵੇਂ ਕਿ :-

ਵਡਾ (ਵੱਡਾ), ਗਲਾ (ਗੱਲਾਂ), ਸਚਾ (ਸੱਚਾ) ਛੁਟੀ (ਛੁੱਟੀ)। ਇਹ ਚਾਰੇ ਸ਼ਬਦ ਜਪੁ ਜੀ ਸਾਹਿਬ ਵਿਚੋਂ ਲਏ ਗਏ ਹਨ।

ਭੁਖਾ (ਭੁੱਖਾਂ), ਇਛਾ (ਇੱਛਾ), ਤੁਟਾ (ਤੁੱਟਾ), ਤੁਠਾ (ਤੁੱਠਾ), ਸਚੀ (ਸੱਚੀ), ਕਚੀ (ਕੱਚੀ), ਸੁਤਾ (ਸੁੱਤਾ), ਤਤੈ (ਤੱਤੈ), ਪਲੈ (ਪੱਲੈ)। ਇਹ ਸਾਰੇ ਸ਼ਬਦ ਸ੍ਰੀ ਅਨੰਦ ਸਾਹਿਬ ਵਿੱਚੋਂ ਹਨ।

ਅਲਖ (ਅਲੱਖ) ਪੰਨਾ ੩੯੭ ਉਚਕਾ (ਉਚੱਕਾ) ਪੰਨਾ ੭੩੪ ਅਕਥ (ਅਕੱਥ) ੯੧੮ ਅਟਲ (ਅਟੱਲ) ਪੰਨਾ ੯੬੮ ਆਦਿ।

## ਕਪਟੁ - ਕਪਟ

**ਯਥਾ :-ਮਨ ਮੇਰੇ ਭੂਲੇ ਕਪਟੁ ਨ ਕੀਜੈ ॥** (੬੫੬)

**ਖੋਲ੍ਹਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ ॥** (੭੦੩)

ਪਹਿਲੀ ਤੁਕ ਵਿੱਚ 'ਕਪਟੁ' ਦਾ ਅਰਥ ਹੈ ਛਲ (ਅੰਦਰੋਂ ਕੁਝ ਤੇ ਬਾਹਰੋਂ ਕੁਝ ਹੋਰ)। ਇਥੇ ਕਪਟ ਉਚਾਰਨਾ ਸ਼ੁੱਧ ਹੈ। ਦੂਜੀ ਪੰਗਤੀ ਵਿੱਚ 'ਕਪਟ' ਦਾ ਅਰਥ ਹੈ ਕਿਵਾੜ, ਦਰਵਾਜ਼ਾ। ਇਸ ਲਈ ਇਸ ਤੁਕ ਵਿੱਚ ਸ਼ੁੱਧ ਉਚਾਰਨ ਅੱਧਕ ਲਾਕੇ ਕਪੱਟ (ਕ+ਪੱਟ) ਕਰਨਾ ਚਾਹੀਦਾ ਹੈ। ਇਸ ਤੁਕ ਵਿੱਚ ਕਪਟ ਉਚਾਰਨ ਗਲਤ ਹੋ ਜਾਵੇਗਾ।

**ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ॥** (੯੧੯)

ਜਿਨ੍ਹਾਂ ਨੇ ਜਨਮ ਦਾ ਲਾਹਾ ਖੱਟ ਲਿਆ ਹੈ, ਉਹ ਵਪਾਰੀ ਭਲੇ (ਚੰਗੇ) ਹਨ। ਖਟਿਆ ਦਾ ਸਹੀ ਪਾਠ ਖੱਟਿਆ ਅੱਧਕ ਸਹਿਤ ਹੈ।

**ਭਲੇ ਅਮਰ ਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥** (੧੩੯੬)

ਗੁਰੂ ਅਮਰ ਦਾਸ ਜੀ ਜਾਤ ਦੇ ਭੱਲੇ ਸਨ। ਭੱਟ ਜੀ ਕਹਿ ਰਹੇ ਹਨ, 'ਹੇ ਭੱਲੇ ਗੁਰੂ ਅਮਰ ਦਾਸ ਜੀ ! ਆਪ ਜੀ ਦੀ ਉਪਮਾ ਆਪ ਨੂੰ ਹੀ ਬਣ ਆਉਂਦੀ ਹੈ, ਕਹੀ ਨਹੀਂ ਜਾ ਸਕਦੀ। ਸਹੀ ਪਾਠ ਅੱਧਕ ਲਾ ਕੇ 'ਭੱਲੇ' ਹੈ।

**ਚਲਤ ਬੈਸਤ ਜਾਗਤ ਗੁਰ ਮੰਤ੍ਰੁ ਰਿਦੈ ਚਿਤਾਰਿ ॥** (੧੦੦੬)

ਉਪ੍ਰੋਕਤ ਪੰਗਤੀ ਵਿੱਚ ਚਲਤ ਭਾਵ ਚਲਦਿਆਂ-ਫਿਰਦਿਆਂ, ਬੈਠਿਆਂ, ਸੁਤਿਆਂ-ਜਾਗਦਿਆਂ ਹਰ ਸਮੇਂ ਹਿਰਦੈ ਗੁਰ ਮੰਤ੍ਰ ਚਿਤਾਰਨ ਦਾ ਹੁਕਮ ਹੈ।

**ਗੁਰ ਪ੍ਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ ॥**

(੩੩ ਅਨੰਦ ਸਾਹਿਬ ਪੰਨਾ ੯੨੧)

ਇਥੇ "ਚਲਤੁ" ਦਾ ਉਚਾਰਨ "ਚਲੱਤੁ" (ਕੌਤਕ) ਹੈ।

ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਵਿੱਚ ਅੱਧਕ ( ੱ ) ਦੀ ਵਰਤੋਂ ਕੀਤੀ ਹੈ।

ਜਿਵੇਂ :- ਅਖਿੱਜੈ ਅਭਿੱਜੈ, ਅਚੱਲ ਅਟੱਲ, ਜੱਤ੍ਰ ਤੱਤ੍ਰ, ਚੱਤ੍ਰ ਚੱਕ੍ਰ, ਅਲਿੱਖ ਅਦਿੱਖ ਆਦਿ। (ਜਾਪੁ ਸਾਹਿਬ)

## ਸ਼ਬਦ

ਅੱਖਰਾਂ ਦੇ ਸਾਰਥਕ ਮੇਲ ਨੂੰ ਸ਼ਬਦ ਆਖਦੇ ਹਨ। ਜਿਵੇਂ :- ਹਥ, ਪੈਰ, ਪੁਸਤਕ, ਘਰ, ਰਾਮ, ਗਰਮੀ, ਸਰਦੀ, ਆਦਿ।

## ਵਾਕ

ਸ਼ਬਦਾਂ ਦੇ ਸਾਰਥਕ ਮੇਲ ਨੂੰ ਵਾਕ ਆਖਦੇ ਹਨ। ਵਾਕ, ਭਾਵ ਪੂਰੀ ਗੱਲ। ਇਥੇ ਸ਼ਬਦ ਦੇ ਸਬੰਧ ਵਿੱਚ ਕੁਝ ਸੰਖੇਪ ਵੀਚਾਰ ਕਰਨੀ ਜ਼ਰੂਰੀ ਹੈ।

(੧) ਵਿਆਕਰਣ ਅਨੁਸਾਰ ਅੱਖਰਾਂ ਦੇ ਸਾਰਥਕ ਮੇਲ ਤੋਂ ਬਣਿਆਂ ਰੂਪ ਸ਼ਬਦ ਅਖਵਾਉਂਦਾ ਹੈ। ਜਿਵੇਂ ਸ + ਗ + ਲ = (ਸਗਲ) ਆਦਿ।

(੨) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਪੂਰਾ ਸ਼ਬਦ ਜਿਵੇਂ "ਤੇਰਾ ਕੀਤਾ ਜਾਤੋ ਨਾਹੀ" ਤੋਂ ਲੈ ਕੇ "ਤਨੁ ਮਨੁ ਥੀਵੈ ਹਰਿਆ" ਤਕ ਇਕ ਪੂਰਾ ਸ਼ਬਦ ਹੈ। ਕਈ ਵਾਰੀ ਰਾਗੀ ਸਿੰਘ ਕੀਰਤਨ ਕਰ ਰਹੇ ਹੁੰਦੇ ਹਨ, ਪਰ ਅਜੇ ਦੇਗ ਸਜ ਕੇ ਹਜ਼ੂਰੀ ਵਿੱਚ ਨਹੀਂ ਪੁੱਜੀ ਹੁੰਦੀ। ਰਾਗੀ ਸਿੰਘ ਸਮਾਪਤੀ ਵਾਸਤੇ ਪੁਛਦੇ ਹਨ ਤਾਂ ਕਿਹਾ ਜਾਂਦਾ ਹੈ ਕਿ ਇਕ ਸ਼ਬਦ ਦਾ ਹੋਰ ਕੀਰਤਨ ਕਰੋ ਜੀ।

(੩) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਕਈ ਵਾਰ 'ਸ਼ਬਦ' ਬਾਣੀ ਵਾਸਤੇ ਵੀ ਆਇਆ ਹੈ ਤੇ ਜ਼ਿਆਦਾ ਤਰ ਸ਼ਬਦ 'ਨਾਮ' ਵਾਸਤੇ ਵਰਤਿਆ ਗਿਆ ਹੈ। ਗੁਰਬਾਣੀ ਕੇਵਲ 'ਸ਼ਬਦ' ਨੂੰ ਹੀ ਗੁਰੂ ਸਿੱਧ ਕਰਦੀ ਹੈ।

ਉਦਾਹਰਣ : **ਸਬਦੁ ਗੁਰ ਪੀਰਾ ਗਹਿਰ ਗੰਭੀਰਾ**

**ਬਿਨੁ ਸਬਦੈ ਜਗੁ ਬਉਰਾਨੰ ॥** (੬੩੫)

ਯਥਾ :- **ਗੁਰ ਮੂਰਤਿ ਗੁਰ ਸਬਦੁ ਹੈ**
**ਸਾਧ ਸੰਗਤਿ ਵਿਚਿ ਪਰਗਟੀ ਆਇਆ ॥**
(ਵਾਰ ਭਾਈ ਗੁਰਦਾਸ ਜੀ ੨੪, ਪਉੜੀ ੨੫)

ਤਥਾ :- **ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥** (ਸਿਧ ਗੋਸਟਿ ੯੪੩)

ਹੋਰ :- **ਉਤਪਤਿ ਪਰਲਉ ਸਬਦੇ ਹੋਵੈ ॥**
**ਸਬਦੇ ਹੀ ਫਿਰਿ ਓਪਤਿ ਹੋਵੈ ॥** (ਪੰਨਾ ੧੧੭)

ਉਪ੍ਰੋਕਤ ਪੰਗਤੀਆਂ ਵਿੱਚ ਸਬਦ, 'ਨਾਮ' ਵਾਸਤੇ ਵਰਤਿਆ ਗਿਆ ਹੈ।

ਯਥਾ :-**ਨਾਮ ਕੇ ਧਾਰੇ ਆਗਾਸ ਪਾਤਾਲ ॥**
**ਨਾਮ ਕੇ ਧਾਰੇ ਸਗਲ ਆਕਾਰ ॥** (ਸੁਖਮਨੀ ਸਾਹਿਬ ਪੰਨਾ ੨੮੪)

ਤਥਾ :-**ਹਰਿ ਸਿਮਰਨਿ ਧਾਰੀ ਸਭ ਧਰਨਾ ॥** (ਸੁਖਮਨੀ ਸਾਹਿਬ ੨੬੩)

ਭਾਵ ਇਹ ਸਾਰਾ ਪਸਾਰਾ ਨਾਮ ਦਾ ਹੀ ਹੈ।

ਸ੍ਰੀ ਜਪੁ ਜੀ ਸਾਹਿਬ ਵਿੱਚ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਪਸ਼ਟ ਕਰ ਦਿੱਤਾ ਹੈ :-

**ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥** (੪)

ਭਾਵ ਇਹ ਸਾਰੀ ਰਚਨਾ ਨਾਮ ਦੀ ਹੀ ਹੈ ਤੇ ਨਾਮ ਤੋਂ ਸੱਖਣੀ (ਖਾਲੀ) ਕੋਈ ਥਾਂ ਨਹੀਂ।

## ਨਾਂਵ

ਕਿਸੇ ਦੇਹ ਧਾਰੀ ਜਾਂ ਦੇਹ ਰਹਿਤ ਵਸਤੂ ਦੇ ਨਾਉਂ ਨੂੰ ਨਾਂਵ ਆਖਿਆ ਜਾਂਦਾ ਹੈ। ਜਿਵੇਂ :- ਪੁਸਤਕ, ਪੌਣ, ਕਨਕ, ਹੱਥ, ਪੈਰ, ਖੇਡ, ਦੁਖ, ਸੁਖ, ਬਾਲਪਨ, ਬਿਰਧ ਆਦਿ।

ਨੋਟ :- ਗੁਰਬਾਣੀ ਦਾ ਪਾਠ ਕਰਦਿਆਂ, ਜਦੋਂ ਇਕ ਤੋਂ ਵਧ ਨਾਂਵ ਇਕੱਠੇ ਆ ਜਾਣ ਤਾਂ ਉਹਨਾਂ ਦਾ ਉਚਾਰਨ, ਇਕ-ਇਕ ਕਰ ਕੇ, ਅਲਪ ਬਿਸਰਾਮ ਦੇ ਕੇ ਕਰਨਾ ਹੈ।

ਜਿਵੇਂ :-**ਸੁਣਿਐ, ਸਿਧ . ਪੀਰ . ਸੁਰਿ . ਨਾਥ ॥** (ਜਪੁ ਸਾਹਿਬ ਪੰਨਾ ੨)

ਪਾਠ ਕਰਦਿਆਂ ਜੇਕਰ ਇਕੋ ਸ਼ਬਦ ਕਈ ਵਾਰ ਆ ਜਾਵੇ ਤਾਂ ਉਸ ਦੇ ਜੋੜੇ ਬਣਾ ਕੇ, ਪਾਠ ਕਰਨਾ ਹੈ ਜਿਵੇਂ :-

**'ਹਰਿ ਹਰਿ, ਹਰਿ ਹਰਿ, ਹਰਿ ਹਰੇ, ਹਰਿ ਹਰਿ, ਹਰਿ ਹੇਤ' ॥** (੮੧੦)

## ਨਾਨਕ - ਨਾਨਕੁ - ਨਾਨਕਿ

ਜੇਕਰ 'ਨਾਨਕ' ਸ਼ਬਦ ਕੱਕਾ ਮੁਕਤਾ ਹੋਵੇ ਤਾਂ ਨਾਨਕ ਦੇ ਕੱਕੇ ਨੂੰ ਲੰਬਾ ਕਰ ਕੇ (ਲਮਕਾ ਕੇ) ਬੋਲਣਾ ਹੈ ਤੇ 'ਨਾਨਕ' ਸ਼ਬਦ ਤੇ ਅਰਧ ਬਿਸਰਾਮ ਦੇਣਾ ਹੈ। ਜੇਕਰ 'ਨਾਨਕੁ' ਸ਼ਬਦ ਕੱਕੇ ਦੇ ਔਂਕੜ ਵਾਲਾ ਆ ਜਾਵੇ ਤਾਂ 'ਨਾਨਕੁ' ਸ਼ਬਦ ਵਖਰਾ ਨਹੀਂ

ਪੜ੍ਹਨਾ। ਪਹਿਲੇ ਜਾਂ ਪਿਛਲੇ ਸ਼ਬਦਾਂ ਨਾਲ ਮਿਲਾ ਕੇ ਪੜ੍ਹਨਾ ਹੈ।

**ਯਥਾ :- ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥** (੯੧੭)

ਨੋਟ :- ਜਦੋਂ 'ਨਾਨਕ ਸ਼ਬਦ', ਭਾਵੇਂ ਕੱਕਾ ਮੁਕਤਾ ਹੀ ਹੋਵੇ ਪਰ ਸਬੰਧਕ ਨਾਲ ਆ ਜਾਵੇ ਜਾਂ ਗੁਰੂ ਮਹਾਰਾਜ ਆਪਣੇ ਪ੍ਰਤੀ ਕਹਿ ਰਹੇ ਹੋਣ ਤਾਂ 'ਨਾਨਕ' ਵਖਰਾ ਨਹੀਂ ਪੜ੍ਹਨਾ।

ਜਿਵੇਂ :- **ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥**

(ਸ੍ਰੀ ਸੁਖਮਨੀ ਸਾਹਿਬ ਪੰਨਾ ੨੮੯)

**ਯਥਾ :-ਨਾਨਕ ਕਉ ਪ੍ਰਭ ਮਇਆ ਕਰਿ**

**ਸਚੁ ਦੇਵਹੁ ਅਪੁਣਾ ਨਾਉ ॥** (੪੪)

**ਤਥਾ :-ਨਾਨਕ ਦਾਸ ਤੇਰੈ ਬਲਿਹਾਰੈ**

**ਸਭ ਤੇਰਾ ਖੇਲ ਦਸਾਹਰਾ ਜੀਉ ॥** (੯੭)

ਜਿਥੇ ਇਹ 'ਨਾਨਕਿ' ਆ ਜਾਵੇ, ਉਥੇ 'ਨਾਨਕ ਨੇ' ਜਾਂ 'ਨਾਨਕ ਦੁਆਰਾ' ਭਾਵ ਹੁੰਦਾ ਹੈ।

**ਨਾਨਕਿ ਨਾਮੁ ਨਿਰੰਜਨ ਜਾਨ੍ਹਉ**

**ਕੀਨੀ ਭਗਤਿ ਪ੍ਰੇਮ ਲਿਵ ਲਾਈ॥**

**ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ**

**ਤਿਨਿ ਸਬਦ ਸੁਰਤਿ ਕੀਨੀ ਵਰਖਾਈ ॥**

(ਸਵਈਏ ਮਹਲੇ ਚਉਥੇ ਕੇ ੧੪੦੬)

ਗੁਰੂ ਨਾਨਕ ਦੇਵ ਜੀ ਨੇ ਨਿਰੰਜਨ (ਮਾਇਆ ਤੋਂ ਰਹਿਤ) ਵਾਹਿਗੁਰੂ ਦੇ ਨਾਮ ਨੂੰ ਜਾਣਿਆ ਹੈ ਤੇ ਉਸ ਦੀ ਪ੍ਰੇਮਾ ਭਗਤੀ ਲਿਵ ਲਾ ਕੇ ਕੀਤੀ ਹੈ। ਉਨ੍ਹਾਂ ਦੇ ਅੰਗ-ਸੰਗ ਤੋਂ ਬਣੇ ਗੁਰੂ ਅੰਗਦ ਦੇਵ ਜੀ ਨੇ ਉਨ੍ਹਾਂ ਦੀ ਸ਼ਬਦ-ਸੁਰਤਿ ਦੀ ਰੱਖੀ ਨੀਂਵ ਨੂੰ ਅੱਗੇ ਹੋਰ ਵਧਾਇਆ ਤੇ ਉਸ ਦਾ ਪ੍ਰਚਾਰ ਕਰ ਕੇ (ਸੁਰਤਿ ਤੇ ਸ਼ਬਦ ਦੀ) ਹੋਰ ਵਰਖਾ ਕੀਤੀ। ਕੀ ਨੀਵ 'ਰਖਾਈ' ਪਾਠ ਕਰਣੀ ਅਨਰਥ ਹੈ।

## ਲਿੰਗ

ਲਿੰਗ ਦੋ ਪ੍ਰਕਾਰ ਦਾ ਹੁੰਦਾ ਹੈ, ਪੁਲਿੰਗ ਤੇ ਇਸਤਰੀ ਲਿੰਗ। ਇਸ ਵਿਸ਼ੇ ਦੀ ਹਰ ਵਿਅਕਤੀ ਨੂੰ ਜਾਣਕਾਰੀ ਹੈ। ਇਸ ਲਈ ਇਸ ਵਿਸ਼ੇ ਦੀ ਵਿਆਖਿਆ ਕਰਨ ਦੀ ਲੋੜ ਨਹੀਂ ਭਾਸਦੀ।

ਉਦਾਹਰਣ ਵਜੋਂ :- **ਮੇਰੇ ਸਾਹਿਬ ਤੂੰ ਮੈ ਮਾਣੁ ਨਿਮਾਣੀ ॥** (੭੪੯)

'ਮੇਰੇ ਸਾਹਿਬ' ਪੁਲਿੰਗ ਤੇ 'ਨਿਮਾਣੀ' ਇਸਤਰੀ ਲਿੰਗ ਹੈ।

**ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ ॥** (੫੨੭)

ਇਸ ਪੰਗਤੀ ਵਿੱਚ 'ਪ੍ਰਿਉ', 'ਪ੍ਰਿਅ' ਤੇ 'ਪਿਰ' ਪੁਲਿੰਗ ਹਨ ਅਤੇ 'ਸਖੀਆ'

ਤੇ 'ਭਲੀ' ਇਸਤਰੀ ਲਿੰਗ ਦੇ ਲਖਾਇਕ ਹਨ।

## ਵਚਨ

ਵਚਨ ਦੋ ਪ੍ਰਕਾਰ ਦਾ ਹੁੰਦਾ ਹੈ। ਇਕ ਵਚਨ ਤੇ ਬਹੁ ਵਚਨ।

**ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥** (੪੬੭)

'ਪੜੀਐ' ਇਕ ਵਚਨ ਦਾ ਸ਼ਬਦ ਜੋੜ ਤੇ 'ਪੜੀਅਹਿ' ਬਹੁ ਵਚਨ ਦੇ ਸ਼ਬਦ ਜੋੜ ਨੂੰ ਗਹੁ ਨਾਲ ਵੀਚਾਰਨ ਦੀ ਲੋੜ ਹੈ। ਇਹ ਸ਼ਬਦ ਭੇਦ ਆਮ ਕਰ ਕੇ ਬਿਲਕੁਲ ਨਹੀਂ ਵੀਚਾਰੇ ਜਾਂਦੇ ਤੇ ਇਹਨਾਂ ਦਾ ਉਚਾਰਨ ਪੜੀਐ-ਪੜੀਐ ਲਗਭਗ ਇਕੋ ਜਿਹਾ ਹੀ ਕੀਤਾ ਜਾਂਦਾ ਹੈ, ਜੋ ਕਿ ਸਾਡੀ ਭੁੱਲ ਹੈ। ਜਿਵੇਂ :-

ਇਕ ਵਚਨ :- ਆਖੈ, ਭਾਵੈ, ਕਹੈ, ਵਸੈ, ਜਾਇ, ਖਾਇ ਆਦਿ।

ਬਹੁ ਵਚਨ :- ਆਖਹਿ, ਭਾਵਹਿ, ਕਹਹਿ, ਵਸਹਿ, ਜਾਹਿ, ਖਾਹਿ ਆਦਿ।

## ਪੜਨਾਂਵ

ਜਿਹੜੇ ਸ਼ਬਦ ਨਾਂਵ ਦੀ ਥਾਂ ਤੇ ਵਰਤੇ ਜਾਣ, ਉਹਨਾਂ ਨੂੰ ਪੜਨਾਂਵ ਕਿਹਾ ਜਾਂਦਾ ਹੈ।

**ਜਿਵੇਂ :- ਜਾ ਕੈ ਸਿਮਰਣਿ ਸਭੁ ਕਛੁ ਪਾਈਐ**
**ਬਿਰਥੀ ਘਾਲ ਨ ਜਾਈ ॥** (੬੧੭)

ਇਥੇ 'ਜਾ' ਸ਼ਬਦ ਪੜਨਾਂਵ ਹੈ। 'ਜਾ' ਸ਼ਬਦ ਵਾਹਿਗੁਰੂ ਲਈ, ਵਾਹਿਗੁਰੂ ਅਕਾਲ ਪੁਰਖ ਦੀ ਥਾਂ ਤੇ ਵਰਤਿਆ ਹੈ। ਇਸ ਲਈ ਪੜਨਾਂਵ ਹੈ। ਇਸ ਗਲ ਦਾ ਖਾਸ ਧਿਆਨ ਰਖਿਆ ਜਾਵੇ ਕਿ 'ਜਾ' ਨੂੰ ਬਿੰਦੀ ਲਾ ਕੇ 'ਜਾਂ' ਨਹੀਂ ਉਚਾਰਨ ਕਰਨਾ।

**ਜੋ ਸੇਵਹਿ ਸਤਿ ਮੁਰਾਰਿ ਸੇ ਭਵਜਲ ਤਰਿ ਗਇਆ ॥**
**ਜੋ ਬੋਲਹਿ ਹਰਿ ਹਰਿ ਨਾਉ ਤਿਨ ਜਮੁ ਛਡਿ ਗਇਆ ॥** (੬੫੪)

ਪਹਿਲੀ ਪੰਗਤੀ ਵਿੱਚ 'ਜੋ' ਤੇ 'ਸੇ' ਅਤੇ ਦੂਜੀ ਪੰਗਤੀ ਵਿੱਚ 'ਜੋ' ਤੇ 'ਤਿਨ' ਇਹ ਚਾਰੇ ਸ਼ਬਦ ਪੜਨਾਂਵ ਹਨ।

ਇਹ ਅਨੇਕਾਂ ਵਾਰੀ ਪ੍ਰੇਮੀਆਂ ਵੱਲੋਂ ਪਾਠ ਕਰਦਿਆਂ ਸੁਣੀਦਾ ਹੈ ਕਿ ਜਦੋਂ 'ਜਾ' ਤੇ 'ਤਾ' ਸ਼ਬਦ ਪੜਨਾਂਵ ਵਜੋਂ ਵਰਤੇ ਜਾਂਦੇ ਹਨ ਉਹਨਾਂ ਨੂੰ ਅਨਜਾਣ-ਪੁਣੇ ਵਿੱਚ ਪ੍ਰੇਮੀ ਜਨ ਬਿੰਦੀ ਲਾਕੇ ਉਚਾਰਨ ਕਰਦੇ ਹਨ, ਇਹ ਸਰਾਸਰ ਅਸ਼ੁਧ ਹੈ। 'ਜਾ' ਤੇ 'ਤਾ' ਨੂੰ ਪੜਨਾਂਵ ਵੱਲੋਂ ਕਦੇ ਵੀ ਬਿੰਦੀ ਨਹੀਂ ਲਗਦੀ ਤੇ ਇਹਨਾਂ ਸ਼ਬਦਾਂ ਨਾਲ ਹਮੇਸ਼ਾ ਕਾ, ਕੇ, ਕੈ, ਕਉ ਆਦਿ ਸ਼ਬਦ ਲਾ ਕੇ ਉਚਾਰੇ ਜਾਂਦੇ ਹਨ।

## ਵਿਸ਼ੇਸ਼ਣ

ਜਿਹੜੇ ਸ਼ਬਦ ਨਾਂਵ ਜਾਂ ਪੜਨਾਂਵ ਦੀ ਵਿਸ਼ੇਸ਼ਤਾ ਪਰਗਟ ਕਰਦੇ ਹਨ, ਗੁਣ ਔਗੁਣ ਜਾਂ ਗਿਣਤੀ ਦਸਦੇ ਹਨ, ਉਹਨਾਂ ਨੂੰ ਵਿਸ਼ੇਸ਼ਣ ਕਿਹਾ ਜਾਂਦਾ ਹੈ।

**ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥** (੧੩੭੮)

'ਵਡੀਆਂ' ਰਾਤਾਂ ਦਾ ਵਿਸ਼ੇਸ਼ਣ ਹੈ। ਇਸੇ ਤਰ੍ਹਾਂ 'ਸਚਾ ਸੌਦਾ' ਵਿੱਚ 'ਸੱਚਾ' ਸੌਦੇ ਦਾ ਵਿਸ਼ੇਸ਼ਣ ਹੈ। ਮਿਠਾ, ਕੌੜਾ, ਵਡਾ, ਛੋਟਾ, ਉਚਾ, ਨੀਵਾਂ, ਮੰਦਾ, ਚੰਗਾ, ਪਹਿਲਾ, ਦੂਜਾ ਆਦਿ ਸਭ ਵਿਸ਼ੇਸ਼ਣ ਹਨ।

## ਕਿਰਿਆ

ਜਿਹੜੇ ਸ਼ਬਦ ਕਿਸੇ ਕੰਮ ਦਾ ਕਰਨਾ ਜਾ ਹੋਣਾ ਪਰਗਟ ਕਰਦੇ ਹਨ, ਕਿਰਿਆ ਕਹੇ ਜਾਂਦੇ ਹਨ।

**ਕਰਨ ਨ ਸੁਨੈ ਕਾਹੂ ਕੀ ਨਿੰਦਾ ॥**

**ਸਭ ਤੇ ਜਾਨੈ ਆਪਸ ਕਉ ਮੰਦਾ ॥** (੨੭੪)

ਉਪ੍ਰੋਕਤ ਪੰਗਤੀਆਂ ਵਿੱਚ 'ਸੁਨੈ' ਤੇ 'ਜਾਨੈ' ਕਿਰਿਆ ਹਨ।

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥** (੧)

'ਚਲਣਾ' ਕਿਰਿਆ ਹੈ। ਕਰਨਾ, ਬੋਲਣਾ, ਖੇਲਣਾ, ਸੌਣਾ, ਜਾਗਣਾ, ਫਿਰਨਾ, ਖਾਣਾ, ਪੀਣਾ ਆਦਿ ਕਿਰਿਆਵਾਂ ਹਨ।

ਕਿਰਿਆ ਦੇ ਤਿੰਨ ਕਾਲ ਹਨ :- ਭੂਤ ਕਾਲ, ਵਰਤਮਾਨ ਕਾਲ ਤੇ ਭਵਿਖਤ ਕਾਲ। ਇਹ ਹੇਠਾਂ ਲਿਖੇ ਅਨੁਸਾਰ ਹਨ :-

(੧) ਭੂਤ ਕਾਲ :- ਬੀਤ ਚੁਕੇ ਸਮੇਂ ਦਾ ਕੰਮ ਜਾਂ ਹੋ ਚੁਕਿਆ ਕੰਮ, ਭੂਤਕਾਲ ਦਾ ਲਖਾਇਕ ਹੈ।

**ਯਥਾ :- ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥** (੧੨)

'ਦੇਖਾ' ਭੂਤ ਕਾਲ ਦੀ ਕਿਰਿਆ ਹੈ।

ਗੁਰੂ ਨਾਨਕ ਸਾਹਿਬ ਜੀ ਕਹਿ ਰਹੇ ਹਨ। ਮੈਂ ਸੰਸਾਰ ਨੂੰ ਇਸ ਅੱਗ ਦੇ ਸਰੋਵਰ ਵਿੱਚ ਡੁਬਦਿਆਂ ਦੇਖ ਚੁਕਿਆ ਹਾਂ। ਇਸ ਪੰਗਤੀ ਵਿੱਚ ਦੇਖਾਂ ਬਿੰਦੀ ਲਾ ਕੇ ਪਾਠ ਕਰਨਾ ਅਸ਼ੁੱਧ ਹੈ, ਸਹੀ ਪਾਠ 'ਦੇਖਾ' ਬਿੰਦੀ ਬਗੈਰ ਹੈ।

(੨) ਵਰਤਮਾਨ ਕਾਲ :- ਜੋ ਸਮਾਂ ਚਲ ਰਿਹਾ ਹੈ, ਉਸਨੂੰ ਵਰਤਮਾਨ ਕਾਲ ਕਿਹਾ ਜਾਂਦਾ ਹੈ।

**ਯਥਾ :- ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ ॥** (੧੦੩)

**ਤਥਾ :- ਗਾਵੈ ਕੋ ਜਾਪੈ ਦਿਸੈ ਦੂਰਿ ॥** (ਜਪੁ ਸਾਹਿਬ ਪੰਨਾ ੧)

'ਹੈ', 'ਜਾਪੈ', 'ਦਿਸੈ' ਆਦਿ ਵਰਤਮਾਨ ਕਾਲ ਦੀਆਂ ਕਿਰਿਆਵਾਂ ਹਨ।

(੩) ਭਵਿੱਖਤ ਕਾਲ :- ਆਉਣ ਵਾਲੇ ਸਮੇਂ ਨੂੰ ਭਵਿੱਖਤ ਕਾਲ ਕਿਹਾ ਜਾਂਦਾ ਹੈ।

ਜਿਵੇਂ :-**ਹਉ ਤੁਮਰੀ ਕਰਉ ਨਿਤ ਆਸ**

**ਪ੍ਰਭ ਮੋਹਿ ਕਬ ਗਲਿ ਲਾਵਹਿ ਗੇ ॥** (੧੩੨੧)

'ਲਾਵਹਿ ਗੇ' ਭਵਿੱਖਤ ਕਾਲ ਦੀ ਕਿਰਿਆ ਹੈ।

## ਕਿਰਿਆ ਵਿਸ਼ੇਸ਼ਣ

ਜਿਹੜੇ ਸ਼ਬਦ ਕਿਰਿਆ ਦੀ ਵਿਸ਼ੇਸ਼ਤਾ ਪ੍ਰਗਟ ਕਰਦੇ ਹਨ, ਉਨ੍ਹਾਂ ਨੂੰ ਕਿਰਿਆ ਵਿਸ਼ੇਸ਼ਣ ਆਖਦੇ ਹਨ।

**ਯਥਾ :- ਐਥੈ ਓਥੈ ਰਖਵਾਲਾ ॥** (੬੨੮)

**ਤਥਾ :- ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥** (੬੭੭)

ਉਪ੍ਰੋਕਤ ਦੋਨਾਂ ਪੰਗਤੀਆਂ ਵਿੱਚ 'ਐਥੈ', 'ਓਥੈ' ਤੇ 'ਜਹ', 'ਤਹ' ਚਾਰੇ ਸ਼ਬਦ ਕਿਰਿਆ ਵਿਸ਼ੇਸ਼ਣ ਹਨ।

## ਸਬੰਧਕ

ਜਿਹੜੇ ਸ਼ਬਦ ਨਾਂਵ ਜਾਂ ਪੜਨਾਂਵ ਦਾ, ਵਾਕ ਦੇ ਬਾਕੀ ਸ਼ਬਦਾਂ ਨਾਲ ਸਬੰਧ ਜੋੜਦੇ ਹਨ, ਉਹਨਾਂ ਨੂੰ ਸਬੰਧਕ ਕਿਹਾ ਜਾਂਦਾ ਹੈ।

ਜਿਵੇਂ :- **ਗੁਰ ਕੇ ਚਰਨ ਜੀਅ ਕਾ ਨਿਸਤਾਰਾ ॥** (੬੮੪)

ਇਥੇ 'ਕੇ' ਤੇ 'ਕਾ' ਦੋਨੋਂ ਸਬੰਧਕ ਹਨ।

**ਗੁਰ ਕਾ ਸਬਦੁ ਰਖਵਾਰੇ ॥** (੬੨੬)

ਇਥੇ 'ਕਾ' ਸਬੰਧਕ ਹੈ।

**ਗੁਰ ਪੂਰੇ ਕੀ ਵਡਿਆਈ ॥** (੬੨੯)

ਇਸ ਵਿੱਚ 'ਕੀ' ਸਬੰਧਕ ਹੈ।

ਇਸੇ ਤਰ੍ਹਾਂ ਦਾ, ਦੇ, ਦੀ, ਕਾ, ਕੇ, ਕੀ, ਪਰ, ਉਪਰ ਆਦਿ ਸਾਰੇ ਸ਼ਬਦ ਸਬੰਧਕ ਹਨ।

## ਯੋਜਕ

ਦੋ ਵਾਕਾਂ ਜਾਂ ਵਾਕਾਂ ਦੇ ਹਿਸਿਆਂ ਨੂੰ ਜੋੜਨ ਵਾਲਾ ਸ਼ਬਦ ਯੋਜਕ ਅਖਵਾਉਂਦਾ ਹੈ।

**ਜਾਂ ਕਰਤਾ ਵਲਿ ਤਾ ਸਭੁ ਕੋ ਵਲਿ**

**ਸਭਿ ਦਰਸਨੁ ਦੇਖਿ ਕਰਹਿ ਸਾਬਾਸਿ ॥** (੩੦੫)

ਜਾਂ (ਜਦਹੁੰ) ਤਾ (ਤਦਹੁੰ), ਅਜਹੁੰ, ਤਾਈਂ ਆਦਿ ਯੋਜਕ ਹਨ।

## ਵਿਸਮਿਕ

ਜਿਹੜੇ ਸ਼ਬਦ ਖੁਸ਼ੀ, ਗ਼ਮੀ ਜਾਂ ਹੈਰਾਨੀ ਵੇਲੇ ਅਚਨਚੇਤ ਮੂੰਹੋਂ ਬੋਲੇ ਜਾਂਦੇ ਹਨ ਜਾਂ ਸੰਬੋਧਨ ਵਜੋਂ ਵਰਤੇ ਜਾਂਦੇ ਹਨ, ਉਹ ਸਾਰੇ ਵਿਸਮਿਕ ਸ਼ਬਦ ਅਖਵਾਉਂਦੇ ਹਨ।

ਜਿਵੇਂ :- **ਵਾਹੁ ਵਾਹੁ ਬਾਣੀ ਨਿਰੰਕਾਰ ਹੈ**

**ਤਿਸੁ ਜੇਵਡੁ ਅਵਰੁ ਨ ਕੋਇ ॥** (੫੧੫)

ਇਸ ਵਿੱਚ 'ਵਾਹੁ ਵਾਹੁ' ਵਿਸਮਿਕ ਸ਼ਬਦ ਹੈ।

## ਸੰਬੋਧਨ

ਸੰਬੋਧਨ ਦਾ ਗਿਆਨ ਹੋਣਾ ਅਤਿ ਜ਼ਰੂਰੀ ਹੈ। ਗੁਰਬਾਣੀ ਵਿੱਚ ਸੰਬੋਧਨ ਦੀ ਵਰਤੋਂ

ਬਹੁਤ ਵਾਰ ਕੀਤੀ ਗਈ ਹੈ। ਲਗ-ਪਗ ਹਰੇਕ ਪੰਨੇ ਤੇ ਕੋਈ ਨਾ ਕੋਈ ਸੰਬੋਧਨ ਆ ਹੀ ਜਾਂਦਾ ਹੈ। ਕਿਤੇ ਮਨ ਨੂੰ ਸੰਬੋਧਨ ਕੀਤਾ ਹੈ, ਕਿਤੇ ਅਕਾਲ ਪੁਰਖ ਨੂੰ, ਕਿਤੇ ਸਾਧ-ਸੰਗਤ ਨੂੰ, ਕਿਤੇ ਗੁਰਸਿਖਾਂ ਨੂੰ, ਕਿਤੇ ਭਗਤਾਂ ਨੂੰ, ਕਿਤੇ ਪਿਆਰਿਆ, ਪ੍ਰੀਤਮ, ਮਾਈ ਇਤਿ ਆਦਿ, ਅਨੇਕਾਂ ਰੂਪਾਂ ਵਿੱਚ ਸੰਬੋਧਨ ਦੀ ਵਰਤੋਂ ਪਰਗਟ ਹੁੰਦੀ ਹੈ। ਜਿਵੇਂ :-**ਪ੍ਰੀਤਮ ਜਾਨਿ ਲੇਹੁ ਮਨ ਮਾਹੀ ॥** (੬੩੪)

ਇਥੇ 'ਪ੍ਰੀਤਮ' ਸੰਬੋਧਕ ਸ਼ਬਦ ਹੈ।

**ਸਤਿਗੁਰ ਆਇਓ ਸਰਣਿ ਤੁਹਾਰੀ ॥** (੭੧੩)

ਇਸ ਪੰਗਤੀ ਦਾ ਪਾਠ ਆਮ ਕਰਕੇ ਗਲਤ ....

**"ਸਤਿਗੁਰ ਆਇਓ, ਸਰਣਿ ਤੁਹਾਰੀ" ॥**

.... ਇਉਂ ਬਿਸਰਾਮ ਲਾ ਕੇ ਕੀਤਾ ਜਾਂਦਾ ਹੈ। ਜਦ ਕਿ 'ਸਤਿਗੁਰ' ਸ਼ਬਦ ਸੰਬੋਧਕ ਹੈ। ਸਹੀ ਪਾਠ ਇਉਂ ਹੈ :-

**ਸਤਿਗੁਰ ਆਇਓ ਸਰਣਿ ਤੁਹਾਰੀ ॥** (੭੧੩)
**ਮਾਈ ਗੁਰ ਚਰਣੀ ਚਿਤੁ ਲਾਈਐ ॥** (੫੨੮)
**ਸੰਤਹੁ ਹਰਿ ਹਰਿ ਹਰਿ ਆਰਾਧਹੁ ॥** (੬੨੭)
**ਸਾਧੋ ਗੋਬਿੰਦ ਕੇ ਗੁਨ ਗਾਵਉ ॥** (੨੧੯)
ਤਥਾ :- **ਰੇ ਮਨ ਓਟ ਲੇਹੁ ਹਰਿ ਨਾਮਾ ॥** (੯੦੧)

ਉਪ੍ਰੋਕਤ ਪੰਗਤੀਆਂ ਵਿੱਚ 'ਮਾਈ', 'ਸੰਤਹੁ', 'ਸਾਧੋ', 'ਰੇ ਮਨ' ਸਾਰੇ ਸੰਬੋਧਨ ਵਾਲੇ ਸ਼ਬਦ ਹਨ। ਸੰਬੋਧਨ ਦਾ ਚਿੰਨ੍ਹ (!) ਹੈ।

ਸੰਬੋਧਨ ਬਿਨਾਂ ਪਾਠ ਦਾ ਉਚਾਰਨ ਸਹੀ ਨਹੀਂ ਹੋ ਸਕਦਾ। ਸੰਬੋਧਨ ਕਰ ਕੇ ਪਾਠ ਕਰਨ ਨਾਲ, ਅਰਥਾਂ ਦੀ ਵਿਸ਼ੇਸ਼ ਕਰ ਕੇ ਸਪਸ਼ਟਤਾ ਹੋ ਜਾਂਦੀ ਹੈ ਤੇ ਪਾਠ ਰਸਦਾਇਕ ਹੋ ਜਾਂਦਾ ਹੈ। ਸਰੋਤਿਆਂ ਦੇ ਹਿਰਦੇ ਵਿੱਚ ਵੀ ਅਰਥ-ਭਾਵ ਸਮਾ ਜਾਂਦਾ ਹੈ। ਪਾਠ ਕਰਨ ਤੇ ਸੁਣਨ ਵਾਲੇ ਦੋਨੋਂ ਹੀ ਰਸ ਭਰਪੂਰ ਤੇ ਅਨੰਦਤ ਹੋ ਜਾਂਦੇ ਹਨ।

## ਪੁਰਖ

ਪੁਰਖ ਤਿੰਨ ਪ੍ਰਕਾਰ ਦੇ ਹੁੰਦੇ ਹਨ। ਬਾਣੀ ਵਿੱਚ ਤਿੰਨੇ ਤਰ੍ਹਾਂ ਦੇ ਪੁਰਖ ਵਰਤੇ ਗਏ ਹਨ। ਜਿਵੇਂ ਕਿ :-

(੧) ਉੱਤਮ ਪੁਰਖ :- ਬੋਲਣ ਵਾਲੇ ਨੂੰ ਉੱਤਮ ਪੁਰਖ ਕਹਿੰਦੇ ਹਨ।
ਜਿਵੇਂ :- ਮੈਂ, ਅਸੀਂ, ਆਪਾਂ ਆਦਿ।

(੨) ਮੱਧਮ ਪੁਰਖ :- ਜਿਸ ਨਾਲ ਗੱਲ ਕੀਤੀ ਜਾ ਰਹੀ ਹੈ। ਭਾਵ ਸੁਣਨ ਵਾਲੇ ਨੂੰ ਮੱਧਮ ਪੁਰਖ ਆਖਦੇ ਹਨ। ਜਿਵੇਂ :- ਤੂੰ, ਤੁਸੀਂ, ਆਪ ਆਦਿ।

ਉਦਾਹਰਣਾਂ :- **ਉਦਮੁ ਕਰਉ ਕਰਾਵਹੁ ਠਾਕੁਰ ਪੇਖਤ ਸਾਧੂ ਸੰਗਿ ॥** (੪੦੫)
**ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥**(੧੩)

ਉਪ੍ਰੋਕਤ ਤੁਕਾਂ ਵਿੱਚ 'ਉਦਮੁ ਕਰਉ' ਤੇ 'ਕਰਉ ਬੇਨੰਤੀ' ਉੱਤਮ ਪੁਰਖ ਦੇ ਲਖਾਇਕ ਹਨ। 'ਕਰਾਵਹੁ ਠਾਕੁਰ' ਤੇ 'ਸੁਣਹੁ ਮੇਰੇ ਮੀਤਾ' ਮੱਧਮ ਪੁਰਖ ਦਰਸਾਉਂਦੇ ਹਨ।

**ਯਥਾ :- ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ ॥** (੭੦੩)

'ਇਕ ਕਰਉ ਬੇਨੰਤੀਆ' ਉਤਮ ਪੁਰਖ ਦੀ ਉਦਾਹਰਣ ਹੈ। ਤੇ 'ਸੁਣਿ ਯਾਰ ਹਮਾਰੇ ਸਜਣ' ਮੱਧਮ ਪੁਰਖ ਦਾ ਲਖਾਇਕ ਹੈ।

(੩) ਅਨ ਪੁਰਖ :- ਜਿਸ ਦੇ ਸਬੰਧ ਵਿੱਚ ਗੱਲ ਕੀਤਾ ਜਾ ਰਹੀ ਹੋਵੇ, ਉਸ ਨੂੰ ਅਨ ਪੁਰਖ ਕਿਹਾ ਜਾਂਦਾ ਹੈ।

**ਯਥਾ :- ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥** (੭)

**ਤਥਾ :- ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥** (੬)

ਉਪ੍ਰੋਕਤ ਪੰਗਤੀਆਂ ਵਿੱਚ 'ਓਹੁ', 'ਓਨਾ', 'ਤਿਸੁ' ਅਨ ਪੁਰਖ ਵਾਚੀ ਸ਼ਬਦ ਹਨ।

## ਬਿੰਦੀ ਦੀ ਵਰਤੋਂ

ਬਿੰਦੀ ਦਾ ਵਿਸ਼ਾ ਕੁਝ ਦੁਬਿਧਾ ਵਾਲਾ ਜਾਪਦਾ ਹੈ। ਕਿਉਂਕਿ ਕੁਝ ਸੰਸਥਾਵਾਂ ਵਾਲੇ, ਜਿੱਥੇ ਬਿੰਦੀ ਦੀ ਅਤਿ ਲੋੜ ਹੈ, ਉਥੇ ਵੀ ਪਾਠ ਕਰਦਿਆਂ ਬਿੰਦੀਆਂ ਨਹੀਂ ਲਾਉਂਦੇ। ਕਈ ਇਕ ਸੰਸਥਾਵਾਂ ਵਾਲੇ, ਜਿੱਥੇ ਬਿੰਦੀ ਲਾਏ ਬਗੈਰ ਪਾਠ ਦਾ ਅਰਥ ਸਹੀ ਬਣ ਜਾਂਦਾ ਹੈ, ਉਥੇ ਵੀ ਬੇਲੋੜੀਆਂ ਬਿੰਦੀਆਂ ਲਾਈ ਜਾਂਦੇ ਹਨ। ਇਹ ਵੀ ਅਯੋਗ ਹੈ। ਲੋੜ ਅਨੁਸਾਰ ਬਿੰਦੀ ਵਰਤੇ ਬਿਨਾ ਪਾਠ ਸ਼ੁੱਧ ਨਹੀਂ ਹੋ ਸਕਦਾ ਅਤੇ ਨਾ ਹੀ ਅਰਥ ਸਪਸ਼ਟ ਹੁੰਦੇ ਹਨ। ਇਸ ਬੁਧਹੀਨ ਮੂਰਖ-ਮੁਗਧ ਜੀਵ ਨੂੰ ਕੁਛ ਸਮਝ ਤਾਂ ਹੈ ਨਹੀਂ।

**ਯਥਾ :- ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ ॥**(੬੧੩)

**ਹਮ ਮੂਰਖ ਮੁਗਧ ਸਰਣਾਗਤੀ ਮਿਲੁ ਗੋਵਿੰਦ ਰੰਗਾ ਰਾਮ ਰਾਜੇ ॥** (੪੪੯)

ਨਾਲ ਹੀ ਇਹ ਵੀ ਗੁਰਬਾਣੀ ਦਾ ਫੁਰਮਾਨ ਹੈ :-

**ਯਥਾ :- ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥** (੨੬੮)

**ਤਥਾ :- ਆਪਣੀ ਕਲਾ ਆਪੇ ਪ੍ਰਭੁ ਜਾਣੈ ॥** (੬੬੫)

ਫਿਰ ਵੀ ਗੁਰਬਾਣੀ ਦੇ ਜਾਂ ਪੰਜਾਬੀ ਬੋਲੀ ਦੇ ਕੁਝ ਕੁ ਸ਼ਬਦ-ਜੋੜਾਂ ਦਾ ਵਖਰੇਵਾਂ ਉਦਾਹਰਣ ਵਜੋਂ ਪੇਸ਼ ਹੈ :-

ਗਲ :- ਇਹ ਫਲ ਗਲ ਗਿਆ ਹੈ। (ਖਾਣ ਯੋਗ ਨਹੀਂ)

ਗੱਲ :- ਮੇਰੀ ਗੱਲ ਸੁਣ।

ਗਲਾ :- ਅਜੇ ਮੇਰੇ ਗਲਾ ਖਰਾਬ ਹੈ।

ਗੱਲਾ :- ਇਹ ਮਾਇਆ ਗੱਲੇ ਵਿੱਚ ਪਾ ਦਿਉ। (ਪੈਸਿਆਂ ਵਾਲਾ ਗੱਲਾ)

**ਗਲਾ :- ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥** (ਜਪੁ ਸਾਹਿਬ ਪੰਨਾ ੭)

ਇਥੇ ਗੁਰੂ ਮਹਾਰਾਜ ਜੀ ਨੇ ਸ੍ਰੀ ਜਪੁ ਜੀ ਸਾਹਿਬ ਵਿੱਚ ਗ (ਗੱਗਾ) ਲ (ਲੱਲੇ) ਨੂੰ ਕੰਨਾ 'ਗਲਾ' ਲਿਖਿਆ ਹੈ। ਗਲਾ ਸ਼ਬਦ ਦਾ ਉਦਾਹਰਨ ਗੱਗੇ ਨੂੰ 'ਅਧਕ' ਤੇ ਲੱਲੇ ਨੂੰ ਕੰਨੇ ਉਤੇ ਬਿੰਦੀ ਲਾ ਕੇ 'ਗੱਲਾਂ' ਕੀਤਾ ਜਾਂਦਾ ਹੈ। 'ਕ' (ਕੱਕੇ) ਨੂੰ ਬਿਹਾਰੀ ਤੇ 'ਟ' (ਟੈਂਕੇ) ਨੂੰ ਕੰਨਾ 'ਕੀਟਾ' ਬਿੰਦੀ ਬਗੈਰ ਲਿਖਿਆ ਹੈ। 'ਕੀਟਾ' ਸ਼ਬਦ ਦੇ ਕੰਨੇ ਨੂੰ ਬਿੰਦੀ ਲਾ ਕੇ 'ਕੀਟਾਂ' ਪਾਠ ਕੀਤਾ ਜਾਂਦਾ ਹੈ। ਬਿੰਦੀ ਦੇ ਅੱਧਕ ਸੁਤੇ-ਸਿਧ ਲਗ ਰਹੀਆਂ ਹਨ ਤੇ ਅਰਥ ਵੀ ਆਪਣੇ ਆਪ ਹੀ ਸਪਸ਼ਟ ਹੋ ਰਹੇ ਹਨ।

**ਨਾਨਕ ਭਗਤਾ ਸਦਾ ਵਿਗਾਸੁ ॥** (ਜਪੁ ਸਾਹਿਬ ਪੰਨਾ ੨)

'ਭਗਤਾ' ਸ਼ਬਦ ਸੰਬੋਧਨ ਕਰ ਕੇ ਬੋਲਿਆ ਜਾਂਦਾ ਹੈ। ਜਿਵੇਂ :- ਓਇ ਭਗਤਾ! ਭਗਤਾ ਸ਼ਬਦ ਨੂੰ ਬਿੰਦੀ ਲਾ ਕੇ 'ਭਗਤਾਂ' ਸ਼ਬਦ ਬਹੁ-ਵਚਨ ਦਾ ਲਖਾਇਕ ਹੈ, ਜੋ ਸ਼ੁੱਧ ਹੈ।

**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥** (੨)

'ਖੰਡਾ' ਸ਼ਸਤਰ ਦਾ ਲਖਾਇਕ ਹੈ ਪ੍ਰੰਤੂ ਬਿੰਦੀ ਪ੍ਰਯੋਗ ਕਰ ਕੇ 'ਨਵਾਂ ਖੰਡਾਂ' ਭਾਵ 'ਨੌ ਖੰਡ' ਪ੍ਰਿਥਵੀ ਦਾ ਲਖਾਇਕ ਬਣ ਜਾਂਦਾ ਹੈ ਜੋ ਸਹੀ ਅਰਥ ਦਰਸਾਉਂਦਾ ਹੈ।

**ਕਹਾ ਤੇ ਕਹਾਂ :- ਕੁਦਰਤਿ ਕਵਣ ਕਹਾ ਵੀਚਾਰੁ ॥** (ਸ੍ਰੀ ਜਪੁ ਸਾਹਿਬ ਪੰਨਾ ੩)
'ਕਹਾ' ਭੂਤ ਕਾਲ ਦਰਸਾਉਂਦਾ ਹੈ। ਇਸ ਲਈ 'ਕਹਾ' ਸ਼ਬਦ ਨੂੰ ਬਿੰਦੀ ਲਾ ਕੇ 'ਕਹਾਂ' ਉਚਾਰਨ ਕਰਨਾ ਸ਼ੁੱਧ ਪਾਠ ਹੈ। 'ਕਹਾਂ' ਬਿੰਦੀ ਲਾ ਕੇ 'ਕਹਿਣਾ' ਵਰਤਮਾਨ ਕਾਲ ਦੀ ਕਿਰਿਆ ਬਣ ਜਾਂਦੀ ਹੈ।

**ਜੋ ਤੁਧੁ ਭਾਵੈ ਸਾਈ ਭਲੀ ਕਾਰ ॥** (੩)
ਇਥੇ 'ਸਾਈ' ਦਾ ਅਰਥ 'ਉਹੀ' ਹੈ।

**ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥** (੮੧)

ਜੇ ਕਰ 'ਸਾਈ' ਲਿਖਤ ਅਨੁਸਾਰ ਪਾਠ ਦੇ ਅਰਥ ਕਰੀਏ ਤਾਂ 'ਉਹੀ' ਨਾਮ ਅਮੋਲਕ ਅਰਥ ਬਣਦਾ ਹੈ। ਪਰ ਇਥੇ ਭਾਵ ਉਹੀ ਨਾਮ ਤੋਂ ਨਹੀਂ ਹੈ, ਬਲਕਿ 'ਸਾਈ' ਭਾਵ ਮਾਲਕ, ਸਵਾਮੀ ਦੇ ਨਾਮ ਤੋਂ ਹੈ। ਸਹੀ ਉਚਾਰਨ ਸਾਈ ਸ਼ਬਦ ਦੇ 'ਈ' ਨੂੰ ਬਿੰਦੀ ਲਾ ਕੇ 'ਸਾਂਈਂ' ਪਾਠ ਕਰਨਾ ਸ਼ੁੱਧ ਹੈ। ਅਤੇ 'ਸਾਂਈਂ' ਉਚਾਰਨ ਕਰਨ ਨਾਲ ਅਰਥ ਵੀ ਆਪਣੇ ਆਪ ਸਪਸ਼ਟ ਹੋ ਗਏ।

**ਵਡਭਾਗੀ ਹਰਿ ਸੰਗਤਿ ਪਾਵਹਿ ॥** (੯੫)

'ਵਡਭਾਗੀ' (ਵਡਿਆਂ ਭਾਗਾਂ ਵਾਲੇ) ਬਿੰਦੀ ਲਾਉਣ ਤੋਂ ਬਿਨਾਂ ਹੀ ਸ਼ੁੱਧ ਹੈ। ਭਾਵ ਹੈ ਕਿ ਵਡਿਆਂ ਭਾਗਾਂ ਵਾਲੇ ਹਰੀ ਦੀ ਸੰਗਤ (ਸਾਧ ਸੰਗਤ) ਪ੍ਰਾਪਤ ਕਰਦੇ ਹਨ।

**ਗੁਰ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥ (੬੦੯)**

ਜੇਕਰ ਲਿਖਤ ਅਨੁਸਾਰ ਸ਼ਬਦ 'ਵਡਭਾਗੀ' ਪੜ੍ਹਿਆ ਜਾਵੇ ਤਾਂ 'ਵਡਿਆਂ ਭਾਗਾਂ ਵਾਲਾ ਪੂਰਾ ਗੁਰੂ' ਅਰਥ ਬਣਦਾ ਹੈ ਜੋ ਅਸ਼ੁੱਧ ਹੈ। (ਗੁਰੂ ਨੂੰ ਵਡਿਆਂ ਭਾਗਾਂ ਵਾਲਾ ਕਹਿਣਾ ਸੋਭਦਾ ਨਹੀਂ) ਗੁਰੂ ਜੀ ਤਾਂ ਆਪ ਲੁਕਾਈ ਦੇ ਭਾਗ ਬਣਾਉਣ ਵਾਲੇ ਹਨ। ਜੇ ਬਿੰਦੀ ਲਾ ਕੇ 'ਵਡਭਾਗੀਂ' ਪਾਠ ਕੀਤਾ ਜਾਵੇ ਤਾਂ ਸਹੀ ਅਰਥ ਬਣਦੇ ਹਨ :-

ਵਡਿਆਂ ਭਾਗਾਂ ਨਾਲ ਪੂਰਾ ਗੁਰੂ ਮਿਲਿਆ ਹੈ। ਜਿਸ ਕਰ ਕੇ ਮਨ ਵਿੱਚ ਪ੍ਰਕਾਸ਼ ਹੋ ਗਿਆ ਹੈ।

**ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ ॥ (੫੫੭)**

ਮੋਰੀ ਦਾ ਅਰਥ ਸੁਰਾਖ ਜਾਂ ਮੋਰੀ ਹੈ। ਜਦੋਂ ਅਨਜਾਣ ਸੀ ਤਾਂ ਸਾਰੀ ਉਮਰ 'ਮੋਰੀ' ਪਾਠ ਕਰਦੇ ਰਹੇ। ਪਰ ਜਦ ਗੁਰੂ ਮਹਾਰਾਜ ਜੀ ਨੇ ਬਖਸ਼ਿਸ਼ ਕੀਤੀ ਤੇ ਮੋਰੀ ਸ਼ਬਦ ਦੀ 'ਰੀ' ਨੂੰ ਬਿੰਦੀ ਲਾ ਕੇ 'ਮੋਰੀਂ' ਉਚਾਰਨ ਹੋਇਆ ਤਾਂ ਸਤਿਗੁਰਾਂ ਨੇ ਅਰਥ ਦੀ ਸਮਝ ਬਖਸ਼ੀ ਕਿ ਭੈਣੇ! ਸਾਵਣ ਦਾ ਮਹੀਨਾ ਆਇਆ ਹੈ ਤੇ ਮੋਰਾਂ ਨੇ ਖੁਸ਼ੀ ਵਿੱਚ ਪੈਲਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ ਹਨ। 'ਮੋਰੀ' ਸ਼ਬਦ ਦੇ 'ਰੀ' ਨੂੰ ਕੇਵਲ ਇਕ ਬਿੰਦੀ ਲਾਉਣ ਨਾਲ, ਉਚਾਰਨ ਸਹੀ ਤੇ ਅਸਪਸ਼ਟ ਅਰਥ, ਸਪਸ਼ਟ ਹੋ ਗਏ।

**ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ ॥ (੯੬੭)**

ਇਸ ਪੰਗਤੀ ਦੇ ਅਰਥ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀ ਇਕ ਸਾਖੀ ਵੀਚਾਰਨੀ ਜ਼ਰੂਰੀ ਹੈ।

ਇਕ ਦਿਨ ਦੁਪਹਿਰ ਢਲਣ ਤੋਂ ਬਾਅਦ ਕਾਫੀ ਸੰਗਤ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਆਈ। ਉਸ ਸਮੇਂ ਲੰਗਰ ਮਸਤਾਨਾ (ਸਮਾਪਤ) ਹੋ ਚੁਕਾ ਸੀ। ਗੁਰੂ ਸਾਹਿਬ ਜੀ ਨੇ ਆਪਣੇ ਪੁਤਰਾਂ ਬਾਬਾ ਸ੍ਰੀ ਚੰਦ ਤੇ ਬਾਬਾ ਲਖਮੀ ਦਾਸ ਨੂੰ, ਕਿੱਕਰ ਦੇ ਦ੍ਰਖਤ ਤੇ ਚੜ੍ਹ ਕੇ ਹਲੂਣਾ ਦੇਣ ਲਈ ਕਿਹਾ। ਉਨ੍ਹਾਂ ਪੁਤਰਾਂ ਨੇ ਬਚਨ ਨਹੀਂ ਮੰਨਿਆ। ਜਦ ਭਾਈ ਲਹਿਣਾ ਜੀ ਨੂੰ ਕਿਹਾ ਤਾਂ ਉਹ ਝਟ ਕਿੱਕਰ ਤੇ ਚੜ੍ਹ ਗਏ ਤੇ ਹਲੂਣੇ ਦੇਣ ਲਗ ਪਏ। ਥੱਲੇ ਮਠਿਆਈਆਂ ਦੇ ਢੇਰ ਲਗ ਗਏ। ਸੰਗਤਾਂ ਛੱਕ ਕੇ ਤ੍ਰਿਪਤ ਹੋ ਗਈਆਂ। ਇਸ ਸਾਖੀ ਦਾ ਹਵਾਲਾ 'ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ'॥ (੯੬੬) ਵਿੱਚ ਦਰਜ ਹੈ।

ਉਪਰ ਲਿਖੀ ਤੁਕ ਵਿੱਚ ਦੱਸਿਆ ਗਿਆ ਹੈ ਕਿ ਗੁਰੂ ਸਾਹਿਬ ਦੇ ਪੁਤਰਾਂ ਨੇ ਬਚਨ ਨਹੀਂ ਪਾਲਿਆ ਤੇ (ਪੀਰਹੁ) ਗੁਰੂ ਜੀ ਤੋਂ ਮੋਢਾ ਫੇਰ ਲਿਆ। ਅਰਥ ਸਪਸ਼ਟ ਕਰਨ ਲਈ 'ਪੁਤ੍ਰੀ ਤ੍ਰੇ ਪੀਰਹੁ' ਸ਼ਬਦਾਂ ਨੂੰ ਬਿੰਦੀ ਲਾ ਕੇ 'ਪੁਤ੍ਰੀਂ' ਤੇ 'ਪੀਰਹੁੰ' ਉਚਾਰਨ ਕਰਨਾ ਜ਼ਰੂਰੀ ਹੈ। ਕਿਉਂਕਿ ਗੁਰੂ ਨਾਨਕ ਸਾਹਿਬ ਜੀ ਦੀ ਪੁਤ੍ਰੀ (ਧੀ) ਕੋਈ ਹੈ ਹੀ ਨਹੀਂ। ਇਥੇ ਕੰਨ੍ ਦਾ ਅਰਥ ਕੰਧਾ ਤੋਂ ਹੈ।

**ਯਥਾ :- ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ ॥** (੧੩੮੩)

ਇਹ ਵੀ ਤੱਥ ਵੀਚਾਰਨ ਵਾਲਾ ਹੈ ਕਿ ਸਤਿਗੁਰੂ ਮਹਾਰਾਜ ਜੀ ਨੇ ਕਿਤੇ-ਕਿਤੇ ਆਪ ਬਿੰਦੇ (ਬਿੰਦੀ) ਦੀ ਵਰਤੋਂ ਕਰਕੇ, ਅਗਵਾਈ ਵਜੋਂ ਮਾਨੂੰ ਸੇਧ ਦੇ ਦਿੱਤੀ ਹੈ। ਇਹ ਤੱਥ ਇਹਨਾਂ ਉਦਾਹਰਣਾ ਰਾਹੀਂ ਹੋਰ ਸਪਸ਼ਟ ਹੋ ਜਾਂਦਾ ਹੈ।

ਜਿਹਾ ਕਿ :- **ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥**

**ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ॥** (ਸ੍ਰੀ ਆਸਾ ਦੀ ਵਾਰ ਪੰਨਾ ੪੬੭)

ਹਰ ਇਕ ਸ਼ਬਦ ਤੇ ਬਿੰਦੀ ਲਾ ਕੇ ਗੁਰੂ ਮਹਾਰਾਜ ਜੀ ਨੇ ਬਹੁ-ਵਚਨ ਸ਼ਬਦਾਂ ਦੀ, ਬਿੰਦੇ ਸਹਿਤ ਉਚਾਰਨ ਦੀ ਸੇਧ ਦੇ ਦਿੱਤੀ ਹੈ।

ਇਸੇ ਤਰ੍ਹਾਂ ਦੀ ਸੇਧ ਦੀ ਗੁਰੂ ਮਹਾਰਾਜ ਵਲੋਂ ਹੋਰ ਉਦਾਹਰਣ :-

**ਰਾਗੁ ਸਿਰੀ ਰਾਗੁ ਮਹਲਾ ਪਹਿਲਾ ੧ ॥** (ਪੰਨਾ ੧੪)

ਇਸ ਤੋਂ ਇਹ ਸੇਧ ਮਿਲਦੀ ਹੈ ਕਿ ਅੰਕਾਂ ਦਾ ਉਚਾਰਨ, ਇਕ ਦੋ ਤੇ ਤਿੰਨ ਕਰ ਕੇ ਨਹੀਂ ਕਰਨਾ। ਬਲਕਿ ਮਹਲਾ ਪਹਿਲਾ, ਦੂਜਾ ਜਾਂ ਤੀਜਾ ਆਦਿ ਕਰ ਕੇ ਕਰਨਾ ਹੈ।

## ਨਾਉ ਦਾ ਉਚਾਰਨ

**ਜੇਤਾ ਕੀਤਾ ਤੇਤਾ ਨਾਉ ॥** (੪)

ਉਪ੍ਰੋਕਤ ਤੁਕ ਵਿੱਚ 'ਉ' ਨੂੰ ਬਿੰਦੀ ਲਾ ਕੇ 'ਨਾਉਂ' ਪਾਠ ਕਰਨਾ ਸ਼ੁੱਧ ਹੈ। ਨਾਉ ਤੋਂ ਗੁਰੂ ਮਹਾਰਾਜ ਜੀ ਦਾ ਭਾਵ ਵਾਹਿਗੁਰੂ ਅਕਾਲ ਪੁਰਖ ਜੀ ਦੇ ਨਾਉਂ (ਨਾਮ) ਤੋਂ ਹੈ।

**ਅੰਤਰਗਤਿ ਤੀਰਥਿ ਮਲਿ ਨਾਉ ॥** (੪)

ਇਸ 'ਨਾਉ' ਸ਼ਬਦ ਨੂੰ ਜੇ ਕਰ ਲਿਖਤ ਅਨੁਸਾਰ ਪੜ੍ਹਾਂਗੇ ਤਾਂ ਅਰਥ ਸਪਸ਼ਟ ਨਹੀਂ ਹੋਣਗੇ ਤੇ ਪਾਠ ਅਸ਼ੁੱਧ ਹੋ ਜਾਵੇਗਾ। ਇਸ ਦਾ ਸਹੀ ਉਚਾਰਨ ਨੱਨੇ ਦੇ ਪੈਰੀਂ (ਹਾਹਾ) ਲਗਾ ਕੇ 'ਨ੍ਹਾਉ' (ਭਾਰਾ ਕਰਕੇ ਉਚਾਰਨਾ) ਸ਼ੁੱਧ ਹੈ ਤੇ ਸ਼ਬਦ ਦੇ ਅਰਥ ਵੀ ਸਪਸ਼ਟ ਹੋ ਜਾਣਗੇ। ਕਿਉਂਕਿ ਤੀਰਥ ਦਾ ਸਬੰਧ ਨਹਾਉਣ ਨਾਲ ਹੈ ਨਾ ਕਿ ਨਾਮ ਨਾਲ।

## ਨਾਇ ਦਾ ਉਚਾਰਨ

(੧) **ਤੀਰਥ ਨਾਇ ਨ ਉਤਰਸਿ ਮੈਲੁ ॥** (੮੯੦)

ਇਸ 'ਨਾਇ' ਸ਼ਬਦ ਦਾ ਉਚਾਰਨ 'ਨ੍ਹਾਇ' ਕੀਤੇ ਬਿਨਾ ਪਾਠ ਅਸ਼ੁੱਧ ਹੈ ਤੇ ਸਹੀ ਅਰਥ ਨਹੀਂ ਬਣਦੇ। ਤੀਰਥ ਨਾਲ ਨਹਾਉਣ ਦਾ ਸਬੰਧ ਹੈ ਨਾ ਕਿ ਨਾਮ ਦਾ।

(੨) **ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ ॥** (੪੬੫)

ਇਥੇ ਸਹੀ ਉਚਾਰਨ ਬਿੰਦੀ ਲਾ ਕੇ 'ਨਾਉਂ' ਤੇ 'ਨਾਇੰ' ਹੈ। ਇਹਨਾਂ ਦੋਨਾਂ ਸ਼ਬਦਾਂ ਦਾ ਸ਼ਬਦ-ਜੋੜ ਸਰੂਪ, ਗੁਰੂ ਮਹਾਰਾਜ ਜੀ ਨੇ 'ਨਾਉ' ਤੇ 'ਨਾਇ' ਦਾ ਦੋਨਾਂ ਜਗ੍ਹਾਂ ਤੇ ਇਕੋ ਜਿਹਾ ਲਿਖਿਆ ਹੈ। ਵੀਚਾਰ ਸਹਿਤ ਪਾਠ ਕਰਨ ਨਾਲ ਗੁਰਬਾਣੀ

ਆਪੇ ਹੀ ਸੋਝੀ ਬਖ਼ਸ਼ਦੀ ਹੈ ਕਿਉਂਕਿ ਗੁਰਬਾਣੀ ਸਾਡੇ 'ਸ਼ਬਦ ਰੂਪ ਵਿੱਚ ਪ੍ਰਤੱਖ ਗੁਰੂ ਜੀ' ਜੋ ਹੋਏ।

## ਬਿੰਦੀ ਦੀ ਵਰਤੋਂ ਲਈ ਵਿਸ਼ੇਸ਼ ਨਿਯਮ

ਜਦੋਂ ਕਿਸੇ ਸ਼ਬਦ ਦੇ ਅਖੀਰਲੇ ਅੱਖਰ 'ਹ' (ਹਾਹੇ) ਨੂੰ ' ਿ' (ਸਿਹਾਰੀ) ਲੱਗੀ ਹੋਵੇ ਤਾਂ ਉਸ ਦਾ ਉਚਾਰਨ ਬਿੰਦੀ ਲਾ ਕੇ ਨਾਸਕੀ ਕਰਨਾ ਹੈ। ਗਾਵਹਿ, ਜਾਵਹਿ, ਖਾਵਹਿ, ਪਾਵਹਿ, ਮਹਿ, ਛੁਟਹਿ, ਪਵਹਿ, ਚਲਹਿ, ਵੇਖਹਿ, ਖਾਹਿ, ਜਾਹਿ, ਕਹੀਅਹਿ, ਵੀਸਰਹਿ, ਭਵਾਈਅਹਿ, ਪਾਈਅਹਿ, ਜਾਣੀਅਹਿ, ਪੜਹਿ, ਕਰਹਿ, ਭਵਹਿ, ਨਾਵਹਿ, ਕਮਾਹਿ, ਬਿਲਲਾਹਿ, ਸਮਾਹਿ, ਤ੍ਰਿਪਤਾਸਹਿ, ਚਿਤਵਹਿ ਆਦਿ

## ਵਿਸ਼ੇਸ਼ ਨੋਟ

ਇਥੇ ਇਹ ਗੱਲ ਖਾਸ ਧਿਆਨ ਯੋਗ ਹੈ ਕਿ ਜੇਕਰ ਪੰਗਤੀ ਦਾ ਭਾਵ 'ਇਕ ਵਚਨ' ਦਰਸਾਉਂਦਾ ਹੋਵੇ ਤਾਂ ਸ਼ਬਦ ਦੇ ਅਖੀਰਲੇ ' ਹਿ ' ਨੂੰ ਬਿੰਦੀ ਨਹੀਂ ਲਾਉਣੀ।

ਜਿਵੇਂ :- (੧) ਮਨ ਮੇਰੇ ਤਿਨ ਕੀ ਓਟ ਲੇਹਿ ॥
ਮਨੁ ਤਨੁ ਅਪਨਾ ਤਿਨ ਜਨ ਦੇਹਿ ॥ (੨੮੬)
(੨) ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥ (੨੮੬)
(੩) ਜਿਸਹਿ ਬੁਝਾਏ ਤਿਸਹਿ ਸਭ ਭਲੀ ॥ (੨੮੪)
(੪) ਆਪਹਿ ਏਕ ਆਪਹਿ ਅਨੇਕ ॥ (੨੭੯)

ਉਪ੍ਰੋਕਤ ਚਾਰੇ ਉਦਾਹਰਣਾਂ ਸ੍ਰੀ ਸੁਖਮਨੀ ਸਾਹਿਬ ਜੀ ਵਿੱਚੋਂ ਹਨ। ਲੇਹਿ, ਦੇਹਿ, ਗ੍ਰਿਹਿ, ਜਿਸਹਿ, ਤਿਸਹਿ, ਆਪਹਿ, ਕਿਸਹਿ, ਏਕਹਿ, ਆਪਹਿ, ਗੋਪਾਲਹਿ ਆਦਿ ਸ਼ਬਦ ਵਰਤੋਂ ਅਨੁਸਾਰ ਇਕ ਵਚਨ ਦੇ ਲਖਾਇਕ ਹਨ। ਇਸ ਲਈ ਭਾਵੇਂ, ਸ਼ਬਦ ਦੇ ਅਖੀਰਲੇ ਅੱਖਰ ਹ (ਹਾਹੇ) ਨੂੰ ਸਿਹਾਰੀ ਲੱਗੀ ਹੋਈ ਹੈ, ਫਿਰ ਵੀ ਇਕ ਵਚਨ ਹੋਣ ਕਰਕੇ ਬਿੰਦੀ ਨਹੀਂ ਲਾਉਣੀ। ਉਚਾਰਨ ਬਿੰਦੀ ਲਾਉਣ ਤੋਂ ਬਗੈਰ ਹੀ ਸ਼ੁੱਧ ਹੈ।

'ਮੰਨੈ' ਦੀਆਂ ਪਉੜੀਆਂ ਵਿੱਚ 'ਮੰਨੈ' ਇਕ ਵਚਨ ਵਾਸਤੇ ਆਇਆ ਹੈ। ਇਸੇ ਤਰ੍ਹਾਂ ਚੌਥੀ ਪਉੜੀ ਵਿੱਚ ਵੀ ਇਕ ਵਚਨ ਅਨੁਸਾਰ ਹੀ ਪੰਗਤੀ ਦੇ ਅਰਥ ਕਰਨੇ ਚਾਹੀਦੇ ਹਨ।

ਮੰਨੈ ਪਾਵਹਿ ਮੋਖੁ ਦੁਆਰੁ ॥ ....
ਮੰਨੈ ਨਾਨਕ ਭਵਹਿ ਨਾ ਭਿਖ ॥ (੩)

ਇਸ ਲਈ 'ਪਾਵਹਿ' ਤੇ 'ਭਵਹਿ' ਸ਼ਬਦਾਂ ਦੇ ਅਖੀਰ ਤੇ 'ਹ' (ਹਾਹੇ) ਨੂੰ ਿ (ਸਿਹਾਰੀ) ਹੁੰਦਿਆਂ ਹੋਇਆਂ ਵੀ, ਇਸ ਦਾ ਉਚਾਰਨ ਬਿੰਦੀ ਰਹਿਤ ਹੈ। 'ਮੰਨੈ' ਦਾ ਅਰਥ 'ਮੰਨਣ ਵਾਲਾ' ਇਕ ਵਚਨ ਹੈ ਇਸ ਲਈ ਸਹੀ ਅਰਥ ਇਉਂ ਬਣਦੇ ਹਨ :-

ਮੰਨਣ ਵਾਲਾ ਮੁਕਤੀ ਦਾ ਦੁਆਰਾ ਪ੍ਰਾਪਤ ਕਰ ਲੈਂਦਾ ਹੈ। ਦੂਜੀ ਪੰਗਤੀ ਦਾ ਅਰਥ ਹੈ: ਮੰਨਣ ਵਾਲਾ ਕਿਸੇ ਦਾ ਮੁਥਾਜ ਨਹੀਂ ਰਹਿੰਦਾ ਜਾਂ ਕਿਸੇ ਅੱਗੇ ਹੱਥ ਨਹੀਂ ਅੱਡਦਾ।

**ਵਿਸ਼ੇਸ਼ ਧਿਆਨ ਯੋਗ :-** ਕਿਰਿਆ, ਕਰਤਾ ਦੇ ਅਨੁਸਾਰੀ (ਅਧੀਨ) ਹੁੰਦੀ ਹੈ ਨਾ ਕਿ ਕਰਤਾ ਕਿਰਿਆ ਦੇ ਅਧੀਨ ਹੁੰਦਾ ਹੈ।

## ਹੋਰ ਨਿਯਮ

ਜੇਕਰ ਸ਼ਬਦ ਦੇ ਅਖੀਰ ਤੇ ਹ (ਹਾਹੇ) ਨੂੰ ਸਿਹਾਰੀ ਹੋਵੇ ਤਾਂ ਪੰਗਤੀ ਮੱਧਮ-ਪੁਰਖ ਦੀ ਹੋਵੇ ਭਾਵ ਸਰੋਤੇ ਨੂੰ ਸੰਬੋਧਨ ਕੀਤਾ ਹੋਵੇ ਤਾਂ ਬਿੰਦੀ ਦਾ ਪ੍ਰਯੋਗ ਕਰ ਕੇ ਪਾਠ ਸ਼ੁੱਧ ਬਣਦਾ ਹੈ।

ਜਿਵੇਂ :- ਅਸੀਂ ਆਪਣੇ ਤੋਂ ਵੱਡਿਆਂ ਨੂੰ ਇਸ ਤਰ੍ਹਾਂ ਕਹਿੰਦੇ ਹਾਂ, "ਪਿਤਾ ਜੀ ਰੋਟੀ ਖਾਂਦੇ ਹਨ" ਸਤਿਕਾਰ ਦੀ ਭਾਵਨਾ ਵਜੋਂ 'ਖਾਂਦੇ ਹਨ' ਕਿਰਿਆ ਬਹੁ ਵਚਨ ਵਰਤਦੇ ਹਾਂ। ਇਵੇਂ ਹੀ, "ਮਾਤਾ ਜੀ ਬੈਠੇ ਹਨ" ਇਤਿ ਆਦਿ। ਇਸੇ ਤਰ੍ਹਾਂ ਗੁਰੂ ਮਹਾਰਾਜ ਜੀ ਨੂੰ ਜਾਂ ਵਾਹਿਗੁਰੂ, ਅਕਾਲ ਪੁਰਖ ਜੀ ਨੂੰ ਸੰਬੋਧਨ ਕਰਨ ਸਮੇਂ ਸਤਿਕਾਰ ਦੀ ਭਾਵਨਾ ਦਰਸਾਉਣ ਲਈ ਕਿਰਿਆ ਨੂੰ ਬਿੰਦੀ ਲਾਉਣੀ ਬਣਦੀ ਹੈ।

ਜਿਵੇਂ :- **ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ ॥** (੬੨੭)

ਇਥੇ 'ਕਰਹਿ', 'ਕਰਾਵਹਿ' ਸ਼ਬਦਾਂ ਨੂੰ ਬਿੰਦੀ ਲਾ ਕੇ 'ਕਰਹਿੰ', 'ਕਰਾਵਹਿੰ' ਉਚਾਰਨ ਕਰਨਾ ਅਤੀ ਜ਼ਰੂਰੀ ਹੈ।

**ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ ॥** (੩੮੩)

'ਵਿਸਰਹਿ' ਤੇ 'ਆਵਹਿ' ਸ਼ਬਦਾਂ ਨੂੰ ਬਿੰਦੀ ਲਾ ਕੇ 'ਵਿਸਰਹਿੰ' ਤੇ 'ਆਵਹਿੰ' ਪਾਠ ਕਰਨਾ ਸਹੀ ਉਚਾਰਨ ਹੈ। 'ਉਤੱਮ ਪੁਰਖ' ਦੇ ਸ਼ਬਦਾਂ ਜਾਂ ਪੰਗਤੀਆਂ ਵਿੱਚ ਹਮੇਸ਼ਾ ਕਿਰਿਆਵਾਂ ਨੂੰ ਬਿੰਦੀ ਲਾ ਕੇ ਪਾਠ ਸ਼ੁੱਧ ਹੁੰਦਾ ਹੈ ਤੇ ਅਜਿਹੇ ਕਿਰਿਆ ਸ਼ਬਦਾਂ ਦੇ ਅਖੀਰ ਤੇ ਆਮ ਕਰ ਕੇ 'ਉ' ਹੁੰਦਾ ਹੈ।

**ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ ॥**
**ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ ॥** (੬੭੯)

ਇਹਨਾਂ ਪੰਗਤੀਆਂ ਵਿੱਚ 'ਮੋਹਿ' ਸ਼ਬਦ ਸਪਸ਼ਟ ਦਰਸਾਉਂਦਾ ਹੈ ਕਿ ਇਹ ਬਚਨ ਉਤਮ-ਪੁਰਖ ਦੇ ਹਨ ਜਾਂ ਉਤਮ ਪੁਰਖ ਨੂੰ ਸੰਕੇਤ ਕਰਦੇ ਹੰਨ। ਇਸ ਲਈ ਅਖੀਰਲੇ 'ਉ' (ਉੜੇ ਨੂੰ ਔਂਕੜ) ਵਾਲੇ ਕਿਰਿਆ ਸ਼ਬਦਾਂ ਦਾ ਉਚਾਰਨ ਬਿੰਦੀ ਲਗਾ ਕੇ ਸਿਮਰਉਂ ਤੇ ਪਾਵਉਂ ਕਰਨਾ ਚਾਹੀਦਾ ਹੈ।

ਜਿਵੇਂ :- **ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥**
**ਕਲਿ ਕਲੇਸ ਤਨ ਮਾਹਿ ਮਿਟਾਵਉ ॥** (੨੬੨)
**ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਸੇਵਾ ॥** (੧੩)

ਇਹਨਾਂ ਪੰਗਤੀਆਂ ਵਿੱਚ 'ਉ'-ਊੜੇ ਨੂੰ ਔਂਕੜ ਵਾਲੇ ਕਿਰਿਆ ਸ਼ਬਦਾਂ ਨੂੰ ਬਿੰਦੀ ਲਾ ਕੇ ਪਾਠ ਸ਼ੁੱਧ ਹੁੰਦਾ ਹੈ।

ਜਿਵੇਂ :- ਸਿਮਰਉਂ, ਪਾਵਉਂ, ਮਿਟਾਵਉਂ, ਕਰਉਂ ਆਦਿ।

**ਯਥਾ :- ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ ॥**

**ਮਪਿ ਮਪਿ ਕਾਟਉ ਜਮ ਕੀ ਫਾਸੀ ॥** (੪੮੫)

ਇਹ ਸਾਰਾ ਸ਼ਬਦ ਉਤਮ-ਪੁਰਖ ਦਾ ਹੈ ਕਿ ਮੈਂ ਆਪਣੇ ਮਨ ਨੂੰ ਗਜ ਤੇ ਆਪਣੀ ਜੀਭਾ ਨੂੰ ਕੈਂਚੀ ਬਣਾ ਕੇ, ਜਮਾਂ ਦੀ ਫਾਸੀ ਨੂੰ ਨਾਪ-ਨਾਪ ਕੇ ਕਟ ਰਿਹਾ ਹਾਂ। ਇਸ ਲਈ ਕਰਉ, ਜਪਉ, ਰਾਂਗਉ, ਸੀਵਉ, ਜੀਵਉ, ਕਰਉ, ਗਾਵਉ, ਧਿਆਵਉ, ਇਹ 'ਉ' ਵਾਲੇ ਸਾਰੇ ਕਿਰਿਆ ਸ਼ਬਦ ਬਿੰਦੀ ਲਾ ਕੇ ਉਚਾਰੇ ਜਾਣ ਤਾਂ ਪਾਠ ਸ਼ੁਧ ਹੁੰਦਾ ਹੈ। ਇਸ ਨਿਯਮ ਦੀ ਮੁਖ-ਨਿਸ਼ਾਨੀ ਕਿਰਿਆ ਦੇ ਅੰਤ ਵਿੱਚ 'ਉ' ਆਉਂਦਾ ਹੈ। ਜਿਵੇਂ :- ਸਿਮਰਉ, ਮਿਟਾਵਉ, ਕਰਉ, ਚਿਤਵਉ, ਪਾਵਉ, ਭਾਵਉ, ਜਾਵਉ, ਮਾਗਉ, ਲਜਾਵਉ, ਉਠਉ, ਬੈਸਉ, ਸਾਕਉ, ਖੋਜਾਵਉ, ਦਲਭਾਵਉ, ਧਿਆਵਉ, ਕਰਾਵਉ, ਆਵਉ ਇਤਿ ਆਦਿ। ਇਹ ਸਾਰੇ ਸ਼ਬਦ ਬਿੰਦੀ ਸਹਿਤ ਉਚਾਰੇ ਜਾਣ ਵਾਲੇ ਹਨ।

ਨੋਟ :- ਕਿਤੇ ਕਿਤੇ ਕਿਰਿਆ ਦੇ ਅੰਤ ਵਿੱਚ 'ਉ' ਆਇਆ ਹੈ ਪਰ ਪੰਗਤੀ ਦਾ ਸਬੰਧ 'ਮੱਧਮ-ਪੁਰਖ' ਨਾਲ ਹੈ, ਤਾਂ ਉਥੇ ਬਿੰਦੀ ਨਹੀਂ ਲਾਉਣੀ ਚਾਹੀਦੀ।

**ਯਥਾ :- ਸਾਧੋ ਗੋਬਿੰਦ ਕੇ ਗੁਨ ਗਾਵਉ ॥** (੨੧੯)

ਪਹਿਲੀ ਪੰਗਤੀ ਵਿੱਚ ਹੀ ਸ੍ਰੀ ਗੁਰੁ ਤੇਗ ਬਹਾਦਰ ਸਾਹਿਬ ਜੀ ਨਿਰਣਾ ਦੇ ਰਹੇ ਹਨ। ਸਾਧੋ ! (ਗੁਰਸਿਖਾਂ ਨੂੰ ਸੰਬੋਧਨ ਕਰਕੇ) ਗੁਰ ਸਿਖਹੁ ! ਗੋਬਿੰਦ (ਅਕਾਲ ਪੁਰਖ) ਦੇ ਗੁਣ ਗਾਇਨ ਕਰੋ। ਇਸ ਪੂਰੇ ਸ਼ਬਦ ਵਿੱਚ ਅੰਤਲੀ ਕਿਰਿਆ 'ਉ' ਸਹਿਤ ਹੈ। ਪਰ ਪੂਰਾ ਸ਼ਬਦ ਮੱਧਮ ਪੁਰਖ ਦਾ ਲਖਾਇਕ ਹੋਣ ਕਰ ਕੇ, ਸਾਰੇ ਕਿਰਿਆ ਸ਼ਬਦਾਂ ਨੂੰ ਬਿੰਦੀ ਤੋਂ ਬਗੈਰ ਪਾਠ ਉਚਾਰਨ ਕਰਨਾ ਹੈ। ਆਮ ਕਰ ਕੇ ਗੁਰੂ ਮਹਾਰਾਜ ਜੀ ਨੇ ਆਪਣੇ ਪ੍ਰਤੀ ਜਾਂ ਉੱਤਮ ਪੁਰਖ ਸ਼ਬਦਾਂ ਵਿੱਚ 'ਕਿਰਿਆ' ਦੇ 'ਉ' ਲਗਾਈ ਹੈ ਤੇ ਮੱਧਮ ਪੁਰਖ ਲਈ 'ਹੁ' ਲਗਾਈ ਹੈ।

ਉਦਾਹਰਣ ਵਜੋਂ :-

| | 'ਉ' ਆਪਣੇ ਪ੍ਰਤੀ | | | 'ਹੁ' ਉਪਦੇਸ਼ ਲਈ |
|---|---|---|---|---|
| (੧) | ਕਰਉ | ਇਹ ਸਾਰੇ ਸ਼ਬਦ | (੨) | ਕਰਹੁ |
| | ਜਾਵਉ | (ਉਂ) ਬਿੰਦੀ ਸਹਿਤ | | ਜਾਵਹੁ |
| | ਪਾਵਉ | ਉਚਾਰਨ | | ਪਾਵਹੁ |
| | ਗਾਵਉ | ਵਾਲੇ ਹਨ। | | ਗਾਵਹੁ |
| | ਸਮਾਵਉ | | | ਸਮਾਵਹੁ |

ਜੇਕਰ ਵਿਅਕਤੀ (ਜੀਵ) ਪ੍ਰਮਾਤਮਾ ਜਾਂ ਗੁਰੂ ਨੂੰ ਸੰਬੋਧਨ ਕਰ ਕੇ ਕਹਿ ਰਿਹਾ ਹੋਵੇ ਤਾਂ ਬਿੰਦੀ ਦਾ ਪ੍ਰਯੋਗ ਕਰਨਾ ਜ਼ਰੂਰੀ ਹੈ।

ਉਦਾਹਰਣ :- **ਤੂ ਦੇਖਹਿ ਹਉ ਮੁਕਰਿ ਪਾਉ ॥**
**ਤੇਰੈ ਕੰਮਿ ਨ ਤੇਰੈ ਨਾਇ ॥**
**ਜੇਤਾ ਦੇਹਿ ਤੇਤਾ ਹਉ ਖਾਉ ॥**
**ਬਿਆ ਦਰੁ ਨਾਹੀ ਕੈ ਦਰਿ ਜਾਉਂ ॥** (੨੫)

ਦੇਖਹਿ, ਪਾਉ, ਨਾਇ, ਦੇਹਿ, ਹਉ, ਖਾਉ, ਨਾਹੀ, ਜਾਉ। ਉਪ੍ਰੋਕਤ ਪੰਗਤੀਆਂ ਦੇ ਇਹ ਸਾਰੇ ਸ਼ਬਦ ਬਿੰਦੀ ਸਹਿਤ ਪਾਠ ਕਰਨ ਵਾਲੇ ਹਨ।

ਜੇ ਅਕਾਲ ਪੁਰਖ ਜਾਂ ਗੁਰੂ ਵੱਲੋਂ ਉਪਦੇਸ਼ ਵਜੋਂ ਗੁਰਬਾਣੀ ਬੋਲੀ ਜਾ ਰਹੀ ਹੈ ਤਾਂ ਬਿੰਦੀ ਨਹੀਂ ਲਾਉਣੀ।

ਜਿਵੇਂ :-**ਸਾਧੋ ਗੋਬਿੰਦ ਕੇ ਗੁਨ ਗਾਵਉ ॥**
**ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ ॥** (੨੧੯)

ਇਸ ਸ਼ਬਦ ਦੇ ਗਾਵਉ, ਗਵਾਵਉ, ਆਵਉ, ਬਿਸਰਾਵਉ, ਲਾਵਉ, ਪਾਵਉ ਸਾਰੇ ਸ਼ਬਦ ਬਿੰਦੀ ਬਿਨਾ ਉਚਾਰਨ ਵਾਲੇ ਹਨ।

ਇਸੇ ਤਰ੍ਹਾਂ ਸੇਵਿਐ, ਮਿਲਿਐ, ਲਇਐ, ਪਰਸਿਐ, ਅਰਾਧਿਐ, ਵਿਸਰਿਐ, ਸਿਮਰਿਐ ਆਦਿ ਗੁਰ ਪ੍ਰਸਾਦੀ, ਗੁਰ ਸਬਦੀ, ਗੁਰ ਨਦਰੀ ਇਹੋ ਜਿਹੇ ਸ਼ਬਦਾਂ ਦਾ ਉਚਾਰਨ ਬਿੰਦੀ ਬਿਨਾਂ ਹੀ ਕਰਨਾ ਹੈ। ਕਿਉਂਕਿ ਬਿੰਦੀ ਸਹਿਤ ਤੇ ਬਿੰਦੀ ਰਹਿਤ ਅਰਥ ਸਮਾਨ ਹੀ ਹਨ। ਬੇਲੋੜੀਆਂ ਬਿੰਦੀਆਂ ਨਹੀਂ ਲਾਉਣੀਆਂ ਚਾਹੀਦੀਆਂ।

## ਅੱਧਾ ਯਯਾ ( ੵ ) ਅੱਧਾ ਹਾਹਾ ( ੍ਹ ) ਹਲੰਤ ( ੍ )

ਗੁਰਬਾਣੀ ਵਿੱਚ ਖਾਸ ਕਰ ਕੇ ਸਵਈਏ ਜਾਂ ਸਲੋਕ ਸਹਸਕ੍ਰਿਤੀ ਵਿੱਚ ਅੱਧਾ ਯਯਾ ( ੵ ) ਅੱਧਾ ਹਾਹਾ ( ੍ਹ ) ਤੇ ਹਲੰਤ ( ੍ ) ਆਦਿ ਦੀ ਵਰਤੋਂ ਕੀਤੀ ਗਈ ਹੈ। ਇਹਨਾਂ ਦੀ ਪਛਾਣ ਇਸ ਤਰ੍ਹਾਂ ਹੈ :- ਜੇ ਕਰ ਇਹ ਚਿੰਨ੍ਹ ਖੱਬੇ ਹੱਥ ਵਲ ਖੁਲ੍ਹਾ ਹੋਵੇ ਤਾਂ ਅੱਧਾ ( ੍ਹ ) ਹਾਹਾ ਹੁੰਦਾ ਹੈ। ਜੇਕਰ ਇਹ ਚਿੰਨ੍ਹ ਸੱਜੇ ਹੱਥ ਵੱਲ ਖੁਲ੍ਹਦਾ ਹੋਵੇ ਤਾਂ ਅੱਧਾ ( ੵ ) ਹੁੰਦਾ ਹੈ। ਇਸ ਦਾ ਸਹੀ ਉਚਾਰਨ ਕਿਸੇ ਯੋਗ ਵਿਦਵਾਨ ਪਾਸੋਂ ਸੰਥਿਆ ਲੈਣ ਤੇ ਹੀ ਪ੍ਰਾਪਤ ਹੋ ਸਕਦਾ ਹੈ। ਜਿਸ ਸ਼ਬਦ ਦੇ ਪੈਰੀ ਹਲੰਤ ਦਾ ਚਿੰਨ੍ਹ ( ੍ ) ਲੱਗਿਆ ਹੋਵੇ, ਉਸ ਦਾ ਉਚਾਰਨ ਭਾਰਾ ਕਰਕੇ ਕਰਨਾ ਹੈ।

## ਹਲੰਤ ( ੍ ) ਤੇ ਅੱਧਾ ( ੍ਹ ) ਹਾਹਾ

ਹਲੰਤ ਦੀ ਵਰਤੋਂ ਗੁਰਬਾਣੀ ਵਿੱਚ ਬਹੁਤ ਜਗ੍ਹਾ ਕੀਤੀ ਹੋਈ ਹੈ। ਵਾਸਤਵ ਵਿੱਚ ਗੁਰੂ ਸਾਹਿਬ ਨੇ ਅੱਧੇ ( ੍ਹ ) ਹਾਹਾ ਦੀ ਥਾਂ ਹਲੰਤ ( ੍ ) ਚਿੰਨ੍ਹ ਵਰਤ ਕੇ ਅੱਧੇ ( ੍ਹ ) ਹਾਹਾ ਦੀ ਪੂਰਤੀ ਕੀਤੀ ਜਾਪਦੀ ਹੈ। ਅੱਧੇ ਹਾਹਾ ( ੍ਹ ) ਤੇ ਹਲੰਤ ( ੍ ) ਦਾ

ਉਚਾਰਨ ਲਗ-ਪਗ ਮਿਲਦਾ ਜੁਲਦਾ ਹੀ ਹੈ।

ਉਦਾਹਰਣ ਵਜੋਂ :-

ਅੱਧੇ ਯਯੇ ਵਾਲੇ ਸ਼ਬਦ :- ਉਪਜੑੋ, ਲਿਖੑਉ, ਲਭੑਤੇ ਆਦਿ।

ਹਲੰਤ ਵਾਲੇ ਸ਼ਬਦ :- ਜਿਨ੍, ਤਿਨ੍, ਜਿਨ੍ਾ, ਤਿਨ੍ਾ ਤੁਮ੍ਾ ਆਦਿ।

ਅੱਧੇ ਹਾਹਾ ਵਾਲੇ ਸ਼ਬਦ :- ਗੜ੍ਹਨ, ਸਮ੍ਾਰਨ, (੧੪੦੪)

## ਇਕੱਠੀਆਂ ਦੋ ਮਾਤ੍ਰਾਂ ਵਾਲੇ ਸ਼ਬਦਾਂ ਦਾ ਉਚਾਰਨ

## ਔਂਕੜ ਤੇ ਹੋੜਾ

ਇਹ ਔਂਕੜ ਤੇ ਹੋੜਾ ਦੋਨੋ ਮਾਤ੍ਰਾ ਸ਼ਬਦ ਦੇ ਪਹਿਲੇ ਅੱਖਰ ਨੂੰ ਲਗੀਆਂ ਹੁੰਦੀਆਂ ਹਨ। ਇਹਨਾਂ ਦਾ ਉਚਾਰਨ ਆਮ ਪ੍ਰਚੱਲਤ ਬੋਲੀ ਦੇ ਉਚਾਰਨ ਤੋਂ ਉਲਟ ਹੁੰਦਾ ਹੈ। ਜਿਹਾ ਕਿ ਗੋੁਬਿੰਦ ਤੇ ਗੋੁਪਾਲ ਸ਼ਬਦ ਹੋੜਾ ਨਾਲ ਉਚਾਰੇ ਜਾਂਦੇ ਹਨ। ਪਰ ਜਦੋਂ ਇਹ ਦੋਨੋਂ ਮਾਤ੍ਰਾ ਲੱਗੀਆਂ ਹੋਣ ਤਾਂ ਇਹਨਾਂ ਦਾ ਉਚਾਰਨ ਔਂਕੜ ਨਾਲ 'ਗੁਬਿੰਦ' ਤੇ 'ਗੁਪਾਲ' ਕਰਨਾ ਹੁੰਦਾ ਹੈ।

## ਵਿਸਰਗ (ඃ)

(ඃ) ਇਸ ਚਿੰਨ੍ਹ ਨੂੰ ਵਿਸਰਗ ਕਿਹਾ ਜਾਂਦਾ ਹੈ। ਇਹ ਚਿੰਨ੍ਹ ਗੁਰਬਾਣੀ ਵਿੱਚ ਗਾਥਾ (ਮਹਲਾ ੫ ਗਾਥਾ) ਨਾਮ ਦੀ ਬਾਣੀ (ਪੰਨਾ ੧੩੬੧) ਵਿਚ ਹੇਠ ਲਿਖੇ ਚਾਰ ਸ਼ਬਦਾਂ ਦੇ ਅੰਤ ਵਿੱਚ ਵਰਤਿਆ ਗਿਆ ਹੈ :-

(ਇਸ ਦੀ ਉਚਾਰਨ ਧੁਨੀ 'ਹ' ਦੀ ਧੁਨੀ ਵਾਂਗ ਹੈ।)

(੧) ਦ੍ਰਿੜੰਤਣ ඃ = ਦ੍ਰਿੜੰਤਣਹ

(੨) ਲਿਖੑਣ ඃ = ਲਿਖੑਣਹ

(੩) ਸੰਪੂਰਣ ඃ = ਸੰਪੂਰਣਹ

(੪) ਰੰਗਣ ඃ = ਰੰਗਣਹ

ਨੋਟ :- ਵਾਰਾਂ ਵਿੱਚ ਇਹ ਚਿੰਨ੍ਹ (ਮඃ) = 'ਮਹਲਾ' ਦਾ ਲਖਾਇਕ ਹੈ।

## ਜ਼ਰੂਰੀ ਨਿਯਮ

ਕਿਸੇ ਸ਼ਬਦ ਦੇ ਅਖੀਰਲੇ ਅੱਖਰ ਨੂੰ ਜੇਕਰ ਲਘੂ ਮਾਤਰਾ ( ਿ ) ਸਿਹਾਰੀ ਜਾਂ ( ੁ ) ਔਂਕੜ ਲੱਗੀ ਹੋਵੇ ਤਾਂ ਉਸ ਦਾ ਉਚਾਰਨ ਨਹੀਂ ਕਰਨਾ।

ਜਿਵੇਂ ਅਖੀਰਲੇ ਅੱਖਰ ਨੂ ਸਿਹਾਰੀ ( ਿ ) ਵਾਲੇ ਸ਼ਬਦ :- ਸਤਿ, ਮੂਰਤਿ, ਪ੍ਰਸਾਦਿ, ਆਦਿ, ਜੁਗਾਦਿ, ਸੋਚਿ, ਨਾਲਿ, ਹੁਕਮਿ, ਹੋਵਨਿ, ਲਿਖਿ, ਅੰਦਰਿ, ਇਕਿ, ਬਾਹਰਿ, ਦਾਤਿ, ਸਾਜਿ, ਫਿਰਿ, ਦੂਰਿ, ਹਦੂਰਿ, ਤੋਟਿ, ਕੋਟਿ, ਥਕਿ, ਆਪਿ, ਜਿਨਿ, ਤਿਨਿ, ਮਨਿ, ਘਰਿ, ਗੁਰਮੁਖਿ, ਵਿਸਰਿ ਆਦਿ।

ਅਖੀਰਲੇ ਅੱਖਰ ਨੂੰ ( ੁ ) ਔਂਕੜ ਵਾਲੇ ਸ਼ਬਦ :- ਨਾਮੁ, ਪੁਰਖੁ, ਨਿਰਵੈਰੁ,

ਜਪੁ, ਸਚੁ, ਹੁਕਮੁ, ਉਤਮੁ, ਨੀਚੁ, ਸਭੁ, ਤਾਣੁ, ਨੀਸਾਣੁ, ਵਿਖਮੁ, ਵੀਚਾਰੁ, ਤਨੁ, ਸਾਹਿਬੁ, ਸਾਚੁ, ਅਪਾਰੁ, ਦਾਂਤਾਰੁ, ਜਿਤੁ, ਦਰਬਾਰੁ, ਬੋਲਣੁ, ਪਿਆਰੁ, ਸਵਾਰੁ, ਸਚਿਆਰੁ, ਨਿਰੰਜਨੁ, ਮਾਨੁ, ਨਿਧਾਨੁ, ਦੁਖੁ, ਸੁਖੁ, ਗੁਰੁ, ਗੋਰਖੁ, ਕਥਨੁ, ਇਤਿ ਆਦਿ।

ਉਪ੍ਰੋਕਤ ਸਾਰੇ ਸ਼ਬਦ ਸ੍ਰੀ ਜਪੁ ਜੀ ਸਾਹਿਬ ਦੀਆਂ ਪਹਿਲੀਆਂ ਪੰਜ ਪਉੜੀਆਂ ਵਿੱਚੋਂ ਉਦਾਹਰਨ ਵਜੋਂ ਲਏ ਗਏ ਹਨ। ਇਨ੍ਹਾਂ ਸ਼ਬਦਾਂ ਵਿੱਚ ਅਖੀਰਲੇ ਅੱਖਰ ਨੂੰ ਸਿਹਾਰੀ ( ਿ ) ਜਾਂ ਔਂਕੜ ( ੁ ) ਮਾਤਰਾ ਲਗੀ ਹੋਈ ਹੈ। ਪਰ ਲਘੂ ਮਾਤ੍ਰਾ ਹੋਣ ਕਰਕੇ ਇਹ ਦੋਨੋਂ ਮਾਤ੍ਰਾਂ ਅਖੀਰਲੇ ਅੱਖਰ ਨੂੰ ਨਹੀਂ ਉਚਾਰੀਆਂ ਜਾਂਦੀਆਂ।

## ਜ਼ਰੂਰੀ ਨੋਟ

ਜੇ ਕਰ ਸ਼ਬਦ ਦਾ ਅਖੀਰਲਾ "ਹ" (ਹਾਹਾ) ਹੋਵੇ ਤਾਂ ਉਸ ਹਾਹੇ ਨੂੰ ਸਿਹਾਰੀ ( ਿ ) ਜਾਂ ਔਂਕੜ ( ੁ ) ਲਘੂ-ਮਾਤਰਾ ਲੱਗੀ ਹੋਵੇ ਤਾਂ ਉਸਦਾ ਉਚਾਰਨ ਕਰਨਾ ਹੈ। ਜਿਵੇਂ :- ਜਾਹਿ, ਨਾਹਿ, ਹੋਹਿ, ਪਾਈਅਹਿ, ਭਵਾਈਅਹਿ, ਪਾਹਿ, ਖਾਹਿ, ਖਾਹੁ, ਜਾਹੁ, ਆਵਹੁ, ਪਾਵਹੁ, ਜਾਵਹੁ, ਗਾਵਹੁ, ਵਿਟਹੁ, ਅੰਦਰਹੁ, ਸੰਤਹੁ, ਧੁਰਹੁ, ਬਾਹਰਹੁ, ਜੀਅਹੁ, ਮਨਹੁ, ਵਿਚਹੁ, ਨੇਤ੍ਰਹੁ, ਸ੍ਰਵਣਹੁ ਇਤਿ ਆਦਿ।

## ਚੌਥਾ ਨਿਯਮ - ਪਿੰਗਲ

ਜਿਵੇਂ ਪੰਜਾਬੀ ਭਾਸ਼ਾ ਦੀ ਆਪਣੀ ਵਿਆਕਰਣ ਹੈ, ਹਿੰਦੀ ਦੀ ਆਪਣੀ ਵਿਆਕਰਣ ਹੈ ਤੇ ਅੰਗਰੇਜ਼ੀ ਦੀ ਵਿਆਕਰਣ ਨੂੰ ਗ੍ਰਾਮਰ (Grammar) ਆਖਦੇ ਹਨ। ਇਸੇ ਤਰ੍ਹਾਂ ਕਵਿਤਾ (Poetry) ਦੀ ਵੀ ਆਪਣੀ ਵਿਆਕਰਣ ਹੈ ਜਿਸ ਨੂੰ ਪਿੰਗਲ ਆਖਦੇ ਹਨ। ਇਸ ਵਿੱਚ ਕਵਿਤਾ ਦੇ ਨਿਯਮ ਦਰਸਾਏ ਹੁੰਦੇ ਹਨ। ਕਵਿਤਾ ਦੇ ਬਹੁਤ ਸਾਰੇ ਅੰਗ ਹਨ।

ਜਿਵੇਂ :- ਦੋਹਰਾ, ਸੋਰਠਾ, ਕਬਿਤ, ਸਵੈਯਾ, ਦਵੈਯਾ, ਛੰਦ, ਅਲੰਕਾਰ, ਰਸ ਤੇ ਚੌਪਈ ਆਦਿ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਬਾਣੀ ਕਵਿਤਾ ਵਿੱਚ ਅੰਕਿਤ ਹੈ। ਇਸ ਲਈ ਇਸ ਵਿਸ਼ੇ ਦਾ ਥੋੜ੍ਹਾ ਜਿਹਾ ਗਿਆਨ ਹੋਣਾ ਚਾਹੀਦਾ ਹੈ। ਇਸ ਦੇ ਅਰੰਭ ਵਿੱਚ ਮਾਤਰਾਂ ਦਾ ਗਿਆਨ ਹੁੰਦਾ ਹੈ। ਪਿੰਗਲ ਵਿੱਚ ਕੇਵਲ ਦੋ ਹੀ ਮਾਤਰਾਂ ਹਨ :-

**੧) (I) ਆਈ    ੨) (S) ਐਸ**

(I) ਇਕ ਮਾਤਰਾ ਦੀ ਬੋਧਕ ਹੈ ਤੇ (S) ਦੋ ਮਾਤਰਾਂ ਦਾ ਲਖਾਇਕ ਹੈ। ਜੇ ਕਿਤੇ ਅੱਧਕ ( ੱ ) ਦੀ ਵਰਤੋਂ ਹੋ ਜਾਵੇ ਤਾਂ ਉਥੇ ਮਾਤਰਾ ਦੂਣੀ ਹੋ ਜਾਂਦੀ ਹੈ। ਭਾਵ ਉੱਥੇ (S) ਜਾਣਿਆ ਜਾਂਦਾ ਹੈ। ਜੇ ਕਿਸੇ ਅੱਖਰ ਨੂੰ ਲਘੂ ਮਾਤਰਾ ਸਿਹਾਰੀ ( ਿ ) ਜਾਂ ਔਂਕੜ ( ੁ ) ਲਗੀ ਹੋਵੇ ਤਾਂ ਉਸ ਦੀ ਕੇਵਲ ਇਕ ਹੀ ਮਾਤਰਾ ਮੰਨੀ ਜਾਂਦੀ ਹੈ। ਜੇ ਕਰ ਅੱਖਰ ਨਾਲ 'ਗੁਰ-ਮਾਤਰਾ' ਲੱਗੀ ਹੋਵੇ ਤਾਂ ਉਸ ਦੀ (S) ਐਸ ਮਾਤਰਾ ਗਿਣੀ

ਜਾਂਦੀ ਹੈ।

| | ਹਮਰੀ | ਕਰੋ | ਹਾਥ | ਦੈ | ਰੱਛਾ ॥ | |
|---|---|---|---|---|---|---|
| | IIS | IS | SI | S | SS | |
| ਮਾਤਰਾਂ ਦਾ ਜੋੜ | ੪ | ੩ | ੩ | ੨ | ੪ | = ੧੬ |
| | ਪੂਰਨ | ਹੋਇ | ਚਿੱਤ | ਕੀ | ਇੱਛਾ ॥ | |
| | SII | SI | SI | S | SS | |
| ਮਾਤਰਾਂ ਦਾ ਜੋੜ | ੪ | ੩ | ੩ | ੨ | ੪ | = ੧੬ |

ਇਸ ਛੰਦ ਦਾ ਨਾਉਂ ਚੌਪਈ ਹੈ। ਇਸ ਵਿੱਚ ਹਰ ਪੰਗਤੀ ਦੀਆਂ ੧੫, ੧੬, ੧੭ ਆਦਿ ਮਾਤਰਾਂ ਹੋ ਸਕਦੀਆਂ ਹਨ। ਅਜਿਹਾ ਨਹੀਂ ਹੋ ਸਕਦਾ ਕਿ ਕਿਸੇ ਪੰਗਤੀ ਵਿੱਚ ਦਸ ਮਾਤਰਾਂ ਜਾਂ ਕਿਸੇ ਪੰਗਤੀ ਵਿੱਚ ਵੀਹ ਮਾਤਰਾਂ ਆ ਜਾਣ।

ਇਸ ਤੋਂ ਅੱਗੇ ਇਸ ਵਿੱਚ 'ਤੁਕਾਂਗ' ਤੇ 'ਤੁਕਾਂਤ' ਆਉਂਦੇ ਹਨ।

ਤੁਕ + ਅੰਗ = ਤੁਕਾਂਗ          ਤੁਕ + ਅੰਤ = ਤੁਕਾਂਤ

'ਤੁਕਾਂਗ' ਤੁਕ ਦੇ ਹਿੱਸੇ ਨੂੰ ਕਿਹਾ ਜਾਂਦਾ ਹੈ।

'ਤੁਕਾਂਤ' ਤੁਕਾਂ ਦੇ ਅੰਤਲੇ ਮੇਲ ਨੂੰ ਕਿਹਾ ਜਾਂਦਾ ਹੈ। ਜਿਵੇਂ :-

ਰੱਛਾ - ਇੱਛਾ, ਹਮਾਰਾ - ਪ੍ਰਤਿਪਾਰਾ, ਘਾਵਹੁ - ਬਚਾਵਹੁ ਆਦਿ

ਕਿਸੇ ਬਹੁਤ ਸੂਝਵਾਨ, ਮਹਾਨ ਵਿਦਵਾਨ, ਵਿਸ਼ੇਸ਼ ਤੇ ਵਿਲੱਖਣ ਕਵੀ ਦਾ, ਇਹ ਅਨੋਖਾ ਗੁਣ ਮੰਨਿਆ ਜਾਂਦਾ ਹੈ ਕਿ ਜੇਕਰ ਉਹ ਤੁਕਾਂਤ, ਪੰਗਤੀਆਂ ਦੇ ਅਖੀਰ ਤੇ ਮਿਲਾਉਣ ਦੀ ਬਜਾਏ, ਕਿਧਰੇ ਪੰਗਤੀਆਂ ਵਿੱਚ ਤੁਕਾਂਤ ਦਾ ਸੁਮੇਲ ਬਣਾ ਦੇਵੇ। ਇਸ ਵਿਲੱਖਣ ਗੁਣ ਦੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਕੁਝ ਕੁ ਉਦਾਹਰਣਾ ਭੇਟ ਹਨ :-

੧) **ਸੋ ਨਿਵਾਹੂ ਗਡਿ ਜੋ ਚਲਾਊ ਨ ਥੀਐ ॥**
**ਕਾਰ ਕੂੜਾਵੀ ਛਡਿ ਸੰਮਲੁ ਸਚੁ ਧਣੀ ॥** (੧੦੯੯)

ਇਹਨਾਂ ਪੰਗਤੀਆਂ ਦਾ ਤੁਕਾਂਤ 'ਥੀਐ' ਤੇ 'ਧਣੀ' ਰੱਤੀ ਭਰ ਵੀ ਮੇਲ ਨਹੀਂ ਖਾਂਦਾ, ਪਰ ਵਿਚਲੇ ਤੁਕਾਂਗ ਤੇ ਮਹਾਰਾਜ ਜੀ ਨੇ 'ਤੁਕਾਂਤ' ਮਿਲਾਇਆ ਹੈ। ਜਿਵੇਂ :- 'ਗਡਿ' ਤੇ 'ਛਡਿ'।

੨) **ਕਥੜੀਆ ਸੰਤਾਹ ਤੇ ਸੁਖਾਊ ਪੰਧੀਆ ॥**
**ਨਾਨਕ ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ ॥** (੧੧੦੧)

ਇਸ ਵਿੱਚ ਗੁਰੂ ਮਹਾਰਾਜ ਜੀ ਨੇ ਕਾਫੀਆ (ਤੁਕਾਂਤ) 'ਸੰਤਾਹ' ਤੇ 'ਤਿੰਨਾਹ' ਤੇ ਮਿਲਾਇਆ ਹੈ।

੩) **ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥**
**ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ ॥**

ਨਾਨਕ ਕਹੀਐ ਕਿਸੁ ਹੰਢਨਿ ਕਰਮਾ ਬਾਹਰੇ ॥ (੧੪੭)

ਗੁਰੂ ਸੱਚੇ ਪਾਤਸ਼ਾਹ ਜੀ ਨੇ ਇਹਨਾਂ ਪੰਗਤੀਆਂ ਦਾ ਕਾਫੀਆ ਵਿਚਾਲੇ 'ਵਿਸੁ', 'ਤਿਸੁ' ਤੇ 'ਕਿਸੁ' ਤੇ ਮਿਲਾਇਆ ਹੈ।

੪) ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥
ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥ (੧੪੨੮)

ਇਥੇ ਅੰਤਲਾ ਤੁਕਾਂਤ 'ਭਈ' ਤੇ 'ਪਰੀ' ਬਿਲਕੁਲ ਮੇਲ ਨਹੀਂ ਖਾਂਦਾ, ਪ੍ਰੰਤੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ 'ਅਉਰ' ਤੇ 'ਠਗਉਰ' ਦਾ ਸੁਮੇਲ ਕਰ ਕੇ ਕਾਫੀਆ ਵਿਚਾਲੇ ਮਿਲਾਇਆ ਹੈ।

੫) ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥
ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ ॥ (੭੯੧)

ਉਪ੍ਰੋਕਤ ਸਲੋਕ ਵਿੱਚ ਵੀ ਤੁਕਾਂਤ 'ਤੂ' ਤੇ 'ਆਵਹੀ' ਦਾ ਰੱਤੀ ਭਰ ਵੀ ਮੇਲ ਨਹੀਂ ਬਣਦਾ ਪਰ ਵਿਚਾਲੇ 'ਕੋਇ' ਤੇ 'ਰੋਇ' ਦਾ ਅਨੋਖਾ ਸੁਮੇਲ ਕਰ ਦਿੱਤਾ ਹੈ।

ਗੁਰਬਾਣੀ ਵਿੱਚ ਇਹੋ ਜਿਹੀਆਂ ਕਾਵਿ-ਕਲਾ ਦੀਆਂ ਅਲੌਕਿਕ ਉਦਾਹਰਣਾ ਸੁਣ-ਪੜ੍ਹ ਕੇ, ਤੇ ਜੀਵ ਆਤਮਾ ਨੂੰ ਪ੍ਰਮਾਤਮਾ ਨਾਲ ਅਭੇਦ ਕਰਨ ਦੀ ਵਿਲੱਖਣ ਸ਼ਕਤੀ ਅਨੁਭਵ ਕਰ, ਮਨ ਵਿਸਮਾਦ ਅਵਸਥਾ ਵਿੱਚ ਗੜੂੰਦ (ਲਿਵਲੀਨ) ਹੋ ਜਾਂਦਾ ਹੈ ਅਤੇ ਆਪ-ਮੁਹਾਰੇ ਮੂੰਹੋਂ ਇਹ ਸ਼ਬਦ ਨਿਕਲ ਜਾਂਦੇ ਹਨ :-

ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ।
ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ।
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ
ਵਾਹਿਗੁਰੂ ਵਾਹਿਗੁਰੂ

ਪਿੰਗਲ ਵਿੱਚ ਉੱਪਰ ਕੇਵਲ ਛੰਦਾਂ ਦਾ ਤੁੱਛ-ਮਾਤਰ ਜ਼ਿਕਰ ਕੀਤਾ ਹੈ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਅਲੰਕਾਰ ਤੇ ਰਸ ਵੀ ਭਰਪੂਰ ਹਨ। ਗੁਰਬਾਣੀ ਅਥਾਹ ਸਮੁੰਦਰ ਹੈ ਤੇ ਰਤਨਾ ਨਾਲ ਭਰਪੂਰ ਹੈ।

ਯਥਾ :- ੧) ਗੁਰੁ ਸਾਗਰੁ ਰਤਨੀ ਭਰਪੂਰੇ ॥
ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥ (੬੮੫)

੨) ਰਤਨ ਲਾਲ ਜਾ ਕਾ ਕਛੂ ਨ ਮੋਲੁ ॥
ਭਰੇ ਭੰਡਾਰ ਅਖੂਟ ਅਤੋਲ ॥ (੧੮੬)

੩) ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥ (੪੪੨)

੪) ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥ (੯੩੫)

ਸਤਿਗੁਰੂ ਜੀ ਦੀ ਬਾਣੀ ਦੀ ਵੀਚਾਰ ਦਵਾਰਾ ਜਿਸ ਕਿਸੇ ਵਿਰਲੇ ਗੁਰਮੁਖਿ (ਗੁਰੂ ਅਨੁਸਾਰੀ) ਨੂੰ ਨਿਜ-ਘਰ ਵਿਚ ਵਾਸਾ ਮਿਲ ਜਾਂਦਾ ਹੈ ਉਹ ਗੁਰਮੁਖ ਜੀਉਂਦਿਆਂ ਹੀ ਸੱਚ ਖੰਡ ਦਾ ਵਸਨੀਕ ਹੋ ਵਿਚਰਦਾ ਹੈ।

ਜਿੰਨਾ ਕੋਈ ਮਨੁਖ ਗੁਰਬਾਣੀ ਪ੍ਰੇਮ, ਵੀਚਾਰ, ਸ਼ਰਧਾ ਤੇ ਸ਼ੁੱਧਤਾ ਨਾਲ ਪੜ੍ਹਨ ਦਾ ਜਤਨ ਕਰੇ, ਉਤਨੀ ਹੀ ਬਖਸ਼ਿਸ਼ ਤੇ ਸੂਝ, ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਸ਼ਬਦ-ਗੁਰੂ) ਆਪ ਹੀ ਬਖ਼ਸ਼ ਕੇ ਨਿਵਾਜਦੇ ਹਨ।

## ਪੰਜਵਾਂ ਨਿਯਮ - ਅਰਥ ਬੋਧ

ਥੋੜਾ ਬਹੁਤ ਜਤਨ ਕਰ ਕੇ, ਗੁਰਬਾਣੀ ਦੇ ਅਰਥ ਸਮਝਣ ਵਾਸਤੇ ਵੀ ਉਪਰਾਲਾ ਕੀਤਾ ਜਾਵੇ, ਤਾਂ ਪਾਠ ਦੀ ਸ਼ੁੱਧਤਾ ਲਈ ਸੋਨੇ ਤੇ ਸੁਹਾਗੇ ਦਾ ਕੰਮ ਹੋ ਜਾਂਦਾ ਹੈ। ਇਸ ਕੰਮ ਲਈ ਘੱਟੋ-ਘੱਟ 'ਸ਼ਬਦਾਰਥ' ਚਾਰੇ ਭਾਗ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਰਚਿਤ, ਲੈ ਕੇ ਵੀ ਕਾਫੀ ਸੂਝ ਪ੍ਰਾਪਤ ਕੀਤੀ ਜਾ ਸਕਦੀ ਹੈ। ਜਿਹੜੀ ਘਰ ਬੈਠ ਕੇ ਹੀ ਬਾਣੀ ਦੀ ਵੀਚਾਰ ਨਾਲ ਪ੍ਰਾਪਤ ਹੋ ਸਕਦੀ ਹੈ।

## ਵਿਸ਼ੇਸ਼ ਧਿਆਨ ਯੋਗ ਅਰਥਾਂ ਵਾਲੇ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੯੬੫ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਹ ਸਲੋਕ ਅੰਕਿਤ ਹੈ :-

**ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ ॥**
**ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ ॥**

ਆਹਰ (੧) ਆਹਰੁ (੨) ਆਹਰਿ (੩) ਇਹਨਾਂ ਤਿੰਨਾ ਸ਼ਬਦਾਂ ਦਾ ਉਚਾਰਨ 'ਆਹਰ' ਹੀ ਹੈ। ਪ੍ਰੰਤੂ ਤਿੰਨਾਂ ਸ਼ਬਦਾਂ ਦੇ ਅਰਥਾਂ ਵਿੱਚ ਅੰਤਰ ਹੈ। ਪਹਿਲਾ 'ਆਹਰ' 'ਰ' ਮੁਕਤਾ ਵਾਲਾ ਬਹੁਵਚਨ ਦਾ ਲਖਾਇਕ ਹੈ। ਦੂਜਾ 'ਆਹਰੁ' 'ਰੁ' ਵਾਲਾ ਇਕ ਵਚਨ ਦਰਸਾਉਂਦਾ ਹੈ। ਮਨੁੱਖ ਸਾਰੇ ਆਹਰ ਕਰ ਲੈਂਦਾ ਹੈ ਪਰ ਇਕ ਸਿਮਰਨ ਵਾਲਾ ਆਹਰੁ ਨਹੀਂ ਕਰਦਾ। ਤੀਜੇ 'ਆਹਰਿ' 'ਰਿ' ਵਾਲੇ ਦਾ ਅਰਥ ਹੈ - ਜਿਸ ਆਹਰ ਦੁਆਰਾ, ਜਾਂ ਜਿਸ ਆਹਰ ਨਾਲ ਜਾਂ ਜਿਸ ਆਹਰ ਦੇ ਕਰਨ ਕਰਕੇ, ਜਗਤ ਦੀ ਕਲਿਆਣ ਹੁੰਦੀ ਹੈ ਉਸ ਆਹਰ ਨੂੰ ਕੋਈ ਵਿਰਲਾ ਹੀ ਸਮਝਦਾ ਹੈ।

ਭਗਤ (੧) ਭਗਤੁ (੨) ਭਗਤਿ (੩) ਉਚਾਰਨ ਤਿੰਨਾ ਸ਼ਬਦਾਂ ਦਾ 'ਭਗਤ' ਹੀ ਹੈ, ਪਰ ਅਰਥ ਵੱਖੋ ਵੱਖਰੇ ਹਨ।

ਪਹਿਲਾ 'ਭਗਤ' ਬਹੁ ਵਚਨ ਦਰਸਾਉਂਦਾ ਹੈ।

ਜਿਵੇਂ :- ਭਗਤ ਤੇਰੈ ਮਨਿ ਭਾਵਦੇ
ਦਰਿ ਸੋਹਨਿ ਕੀਰਤਿ ਗਾਵਦੇ ॥ (੪੬੮)

ਦੂਜਾ 'ਭਗਤੁ' ਇਕ ਵਚਨ ਦਾ ਲਖਾਇਕ ਹੈ।

ਜਿਵੇਂ :- **ਭਗਤੁ ਤੇਰਾ ਸੋਈ ਤੁਧੁ ਭਾਵੈ ਜਿਸ ਨੋ ਤੂ ਰੰਗੁ ਧਰਤਾ ॥** (੧੧੮੫)

ਤੀਜਾ 'ਭਗਤਿ' 'ਤਿ' (ਤਤੇ ਨੂੰ ਸਿਹਾਰੀ ਵਾਲਾ) 'ਭਗਤੀ' ਦੇ ਅਰਥ ਦਰਸਾਉਂਦਾ ਹੈ।

ਜਿਵੇਂ :- **ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬਿਅੰਤ ਬੇਅੰਤਾ ॥** (੧੧)

ਮਨਿ :- ਇਸ ਮਨਿ ਦਾ ਅਰਥ 'ਨਿ' ਨੰਨੇ ਨੂੰ ਸਿਹਾਰੀ ਲੱਗੀ ਹੋਣ ਕਰਕੇ 'ਮਨ ਵਿੱਚ' ਹੈ।

**ਯਥਾ :- ਜੇ ਕੋ ਮੰਨਿ ਜਾਣੈ ਮਨਿ ਕੋਇ ॥** (੩)

ਪਹਿਲਾ 'ਮੰਨਿ' ਮੰਨਣ ਵਾਸਤੇ ਹੈ। ਦੂਜਾ 'ਮਨਿ' 'ਮਨ ਵਿੱਚ' ਲਈ ਵਰਤਿਆ ਗਿਆ ਹੈ।

ਗੁਰਿ :- **ਸਰਨਿ ਪਰਿਓ ਹਰਿ ਚਰਨ ਗਹੇ ਪ੍ਰਭ**
**ਗੁਰਿ ਨਾਨਕ ਕਉ ਬੂਝ ਬੁਝਾਈ ॥** (੮੨੨)

ਗੁਰਿ ਸ਼ਬਦ ਦੇ 'ਰਿ' ਅੱਖਰ ਨੂੰ ਸਿਹਾਰੀ ਲੱਗੀ ਹੋਣ ਕਰਕੇ, ਇਥੇ 'ਗੁਰਿ' (ਪਰਮੇਸਰ ਨੇ) ਅਰਥ ਬਣਦਾ ਹੈ। ਗੁਰੂ ਨੇ, ਨਾਨਕ ਨੂੰ, ਇਹ ਸੋਝੀ ਬਖ਼ਸ਼ੀ ਹੈ। ਪ੍ਰੰਤੂ ਅਨਜਾਣ-ਪੁਣੇ ਵਿੱਚ ਅਸੀਂ ਗੁਰਿ ਨਾਨਕ ਇਕੱਠਾ ਪਾਠ ਕਰ ਕੇ ਇਸ ਦਾ ਭਾਵ ਅਰਥ ਗੁਰੂ ਨਾਨਕ ਸਮਝਦੇ ਹਾਂ, ਜੋ ਸਾਡੀ ਅਣਗਹਿਲੀ ਤੇ ਭੁੱਲ ਹੈ।

੧) ਇਕ, ਇਕੁ     ੨) ਇਕਿ
੨) ਜਿਨਿ     ੨) ਜਿਨ
੩) ਤਿਨਿ     ੩) ਤਿਨ

ਇਕ ਨੰਬਰ ਵਾਲੇ ਸ਼ਬਦ ਇਕ ਵਚਨ ਤੇ ਦੋ ਨੰਬਰ ਵਾਲੇ ਸ਼ਬਦ ਬਹੁਵਚਨ ਦੇ ਹਨ। ਪ੍ਰੰਤੂ ਉਚਾਰਨ ਆਪਸ ਵਿੱਚ ਇਕੋ ਜਿਹਾ ਹੈ।

## ਨਿਮਰਤਾ ਸਹਿਤ ਜੋਦੜੀ

ਇਸ ਤੁੱਛ ਭੇਂਟ "ਗੁਰਬਾਣੀ ਸ਼ੁੱਧ ਪਾਠ ਨਿਯਮਾਵਲੀ" ਦੇ ਪੜ੍ਹਨ ਉਪਰੰਤ, ਪੜ੍ਹਨ ਵਾਲੇ ਗੁਰਮੁਖਾਂ ਦੇ ਮਨ ਵਿੱਚ ਕਿਸੇ ਪ੍ਰਕਾਰ ਦਾ ਕੋਈ ਸ਼ੰਕਾ, ਸੂਝ, ਵਿਸਥਾਰ ਜਾਂ ਹੋਰ ਜਾਣਕਾਰੀ ਦੀ ਲੋੜ ਭਾਸਦੀ ਹੋਵੇ ਤਾਂ ਨਿਮਾਣੇ ਦਾਸਰਿਆਂ ਨੂੰ ਹੇਠ ਲਿਖੇ ਟੈਲੀਫੋਨਾਂ ਤੇ ਪੁਛ-ਗਿਛ ਲਈ ਸੰਪਰਕ ਕੀਤਾ ਜਾ ਸਕਦਾ ਹੈ :-

011-26469040 (ਹਰ ਸਮੇਂ) ਮੋਬਾਇਲ : 9810313310
011-26291519 (ਰਾਤ ਸਮੇਂ)
0161-5089665, 2501258, ਮੋਬਾਇਲ : 9815173502
0172-2260569

## ਗੁਰਬਾਣੀ ਦੀ ਸੁਧਾਈ

ਇਸ ਨਿਯਮਾਵਲੀ ਵਿੱਚ ਅੰਕਿਤ ਗੁਰਬਾਣੀ ਦੀਆਂ ਪੰਗਤੀਆਂ ਦੀ ਸੁਧਾਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਛਪੀਆਂ ਪੋਥੀਆਂ ਅਨੁਸਾਰ ਕਰਨ ਦਾ ਜਤਨ ਕੀਤਾ ਗਿਆ ਹੈ ਪਰ ਫਿਰ ਵੀ ਮੂਰਖ ਜੀਵ ਸਦਾ-ਸਦਾ ਭੁੱਲਣਹਾਰ ਹੈ।

**ਯਥਾ :- ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥** (੬੧)

**ਤਥਾ :- ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ ॥** (੧੩੪੪)

ਸੋ ਹੋਈਆਂ ਭੁੱਲਾਂ ਲਈ, ਸਤਿਗੁਰੂ ਤੇ ਸਾਧ ਸੰਗਤ ਦੇ ਚਰਨਾਂ ਤੇ ਸੀਸ ਨਿਵਾਇ, ਮੂਰਖ ਖ਼ਿਮਾਂ ਦੇ ਜਾਚਕ ਹਨ ਅਤੇ ਆਪ ਜੀ ਦੀ ਚਰਨ ਧੂੜ ਤੇ ਅਸੀਸਾਂ ਦੇ ਸਦੀਵ ਲੋਚਵਾਨ ਹਨ।

## ਧੰਨਵਾਦ

ਜਿਨ੍ਹਾਂ ਮਹਾਨ ਵਿਅਕਤੀਆਂ, ਗੁਰਮੁਖ ਜਨਾਂ ਤੇ ਪੰਥ ਦੀਆਂ ਮਹਾਨ ਜਗਤ-ਪ੍ਰਸਿਧ ਹਸਤੀਆਂ ਨੇ ਇਸ ਨਿਯਮਾਵਲੀ ਦੇ ਖਰੜੇ ਆਪਣੇ ਕਰ ਕਮਲਾਂ ਵਿੱਚ ਛੁਹਾ ਕੇ ਪੜ੍ਹਨ ਤੇ ਗੁਰਮਤਿ ਅਨੁਸਾਰ ਸਹੀ ਕਰਨ ਵਿੱਚ ਸੋਧਾਂ ਤੇ ਅਸੀਸਾਂ ਬਖ਼ਸ਼ ਕੇ ਨਿਵਾਜਿਆ ਹੈ, ਉਹਨਾਂ ਗੁਰਮੁਖਾਂ ਦਾ ਪੂਰਨ ਸਤਿਕਾਰ ਸਹਿਤ ਹਾਰਦਿਕ ਧੰਨਵਾਦ ਕੀਤਾ ਜਾਦਾ ਹੈ। ਉਨ੍ਹਾਂ ਦੇ ਚਰਨਾਂ ਵਿੱਚ ਸਨਿਮਰ ਜੋਦੜੀ ਹੈ ਕਿ ਮੂਰਖ ਜੀਵ ਪਾਸ ਨਾ ਹੀ ਸੂਝ ਤੇ ਨਾ ਹੀ ਉਹ ਸ਼ਬਦਾਵਲੀ ਹੈ ਜਿਸ ਦੁਆਰਾ ਆਪ ਜੀਉ ਦਾ ਸ਼ੁਕਰੀਆ ਅਦਾ ਕੀਤਾ ਜਾ ਸਕੇ।

ਇਹ ਮੂਰਖ ਜੀਵ, ਭਾਈ ਸਾਹਿਬ ਰਣਧੀਰ ਸਿੰਘ ਜੀ, ਨਿਰਮਲ ਨਗਰ, ਦੁਗਰੀ ਫੋਨ : 0161-2501258 ਲੁਧਿਆਣੇ ਵਾਲਿਆਂ ਦਾ ਤਹਿ ਦਿਲ ਤੋਂ ਧੰਨਵਾਦੀ ਹੈ ਜਿਨ੍ਹਾਂ ਨੇ ਇਸ ਪੁਸਤਕ ਦਾ ਖਰੜਾ ਲਿਖਣ ਤੇ ਸੋਧਣ ਵਿੱਚ ਹਰ ਤਰ੍ਹਾਂ ਪੂਰਾ ਸਹਿਯੋਗ ਬਖਸ਼ਿਆ ਹੈ।

**ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇਕਾਮ ॥**
**ਨਿੰਦਾ ਕਰਤੇ ਜਨਮੁ ਸਿਰਾਨੋ ਕਬਹੂ ਨਾ ਸਿਮਰਿਓ ਰਾਮੁ ॥** (੧੧੦੫)

ਦਾਸਨ ਦਾਸ
ਮੂਰਖ ਮੁਗਧ ਕੀਟ

*ਭੁੱਲਾ-ਚੁੱਕਾਂ ਦੀ ਖ਼ਿਮਾਂ ।*
*ਵਾਹਿਗੁਰੂ ਜੀ ਕਾ ਖ਼ਾਲਸਾ*
*ਵਾਹਿਗੁਰੂ ਜੀ ਕੀ ਫ਼ਤਹਿ ॥*

